# ਸਾਕਾ ਚਮਕੌਰ

## ਸਚਿੱਤ੍ਰ ਸਾਖੀ



## ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ





ੴ ਵਾਹਿਗੁਰੂ ਜੀ ਕੀ ਫ਼ਤਹ॥

# ਸਾਕਾ ਚਮਕੌਰ

'ਨਿੱਕੀਆਂ ਜਿੰਦਾਂ ਵੱਡਾ ਸਾਕਾ' ਦੀ ਸਚਿੱਤ੍ਰ ਪੁਸਤਕ ਛਪਣ 'ਤੇ ਮੈਂ ਆਸ ਪ੍ਰਗਟ ਕੀਤੀ ਸੀ ਕਿ ਵੱਡੇ ਸਾਹਿਬਜ਼ਾਦਿਆਂ ਦੀ ਮਹਾਨ ਸ਼ਹਾਦਤ ਨੂੰ ਵੀ ਛੇਤੀ ਹੀ ਇਸੇ ਤਰ੍ਹਾਂ ਸਚਿੱਤ੍ਰ ਪੁਸਤਕ ਵਿਚ ਪਾਠਕਾਂ ਅਤੇ ਸ਼ਰਧਾਲੂਆਂ ਹੱਥ ਦੇ ਕੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਖੁਸ਼ੀ ਲਵੇਗੀ। ਅੱਜ ਸਾਕਾ ਚਮਕੌਰ ਨੂੰ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਦੇ ਵੱਖ-ਵੱਖ ਰੂਪਾਂ 'ਚ ਪ੍ਰਕਾਸ਼ਤ ਹੋਇਆ ਦੇਖ ਮੈਨੂੰ ਰੂਹਾਨੀ ਤਸੱਲੀ ਹੋ ਰਹੀ ਹੈ।

ਚਮਕੌਰ ਸਾਹਿਬ ਦੀ ਜੰਗ ਨਿਰੀ ਅਦੁੱਤੀ ਹੀ ਨਹੀਂ, ਅਨੋਖੀ ਵੀ ਹੈ ਕਿਉਂਕਿ ਇਥੇ ਹੀ ਚਾਲੀ ਭੁੱਖਿਆਂ, ਤ੍ਰਿਹਾਇਆਂ, ਹਥਿਆਰ ਤੋਂ ਬਿਨਾਂ ਪਿਆਰਿਆਂ, ਸਚਿਆਰਾਂ, ਸੂਰਮਿਆਂ ਨੇ ਦਸਮੇਸ਼ ਪਿਤਾ ਦੀ ਅਸੀਸ ਲੈ ਦਸ ਲੱਖ ਮੁਗ਼ਲ ਮੁਲਖਈਏ ਦਾ ਟਾਕਰਾ ਕਰ ਕੇ ਸਾਹਸ ਦਾ ਨਿਰਾਲਾ ਨਮੂਨਾ ਪੇਸ਼ ਕੀਤਾ। ਫਿਰ ਚਮਕੌਰ ਵਿਖੇ ਹੀ ਕਲਗੀਆਂ ਵਾਲੇ ਨੇ ਆਪਣੇ ਦੋਵੇਂ ਸਾਹਿਬਜ਼ਾਦਿਆਂ, ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਨੂੰ ਮੈਦਾਨਿ-ਜੰਗ ਵਿਚ ਭੇਜ ਅਤੇ ਸ਼ਹੀਦ ਹੁੰਦਾ ਦੇਖ ਜਿਵੇਂ ਸ਼ੁਕਰ ਮਨਾਇਆ, ਜੈਕਾਰਾ ਛੱਡਿਆ ਤੇ ਫ਼ਰਮਾਇਆ : ਅਜ ਅਮਾਨਤ ਅਦਾ ਹੋਈ: ਓਹ ਕੇਵਲ ਦਸਮ ਪਿਤਾ ਹੀ ਕਰ ਸਕਦੇ ਸਨ। ਠੀਕ ਲਿਖਿਆ ਹੈ ਜੋਗੀ ਅੱਲਾ ਯਾਰ ਖਾਨ ਨੇ:

*ਯਾਕੂਬ ਕੋ ਯੂਸਫ ਕੇ ਵਿਛੜਨੇ ਨੇ ਰੁਲਾਯਾ।*
*ਸਾਬਰ ਕੋਈ ਕਮ ਐਸਾ ਰਸੂਲੋਂ ਮੇਂ ਹੈ ਆਯਾ।*
*ਕਟਵਾ ਕੇ ਚਾਰ ਪਿਸਰ ਇਕ ਆਂਸੂ ਨ ਗਿਰਾਯਾ।*

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਸਿੱਖ ਇਤਿਹਾਸ ਦੇ ਇਨ੍ਹਾਂ ਲਹੂ ਭਿੱਜੇ ਪੱਤ੍ਰਿਆਂ ਨੂੰ ਪੜ੍ਹ ਕੇ 'ਜੁਝ ਮਰਉ' ਦਾ ਚਾਅ ਕੌਮ ਵਿਚ ਪੈਦਾ ਹੋਵੇਗਾ। ਮੇਰੀ ਇਹ ਵੀ ਪੱਕੀ ਖ਼ਾਹਿਸ਼ ਹੈ ਕਿ ਸਚਿੱਤ੍ਰ ਜੀਵਨੀਆਂ ਦਾ ਇਹ ਸਿਲਸਿਲਾ ਜਾਰੀ ਰਵ੍ਹੇ ਅਤੇ ਸਿੱਖ ਇਤਿਹਾਸ ਦੇ ਅਣਡਿੱਠੇ ਵਰਕੇ ਲੋਕਾਂ ਤਕ ਪੁਚਾਏ ਜਾਂਦੇ ਰਹਿਣ।

ਗੁਰੂ-ਪੰਥ ਦਾ ਦਾਸ,

(ਗੁਰਚਰਨ ਸਿੰਘ ਟੌਹੜਾ)
ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

---

ਸਾਹਿਬੇ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦਿਆਂ ਦੀ ਪੰਜ ਪਿਆਰਿਆਂ ਸਹਿਤ ਚਮਕੌਰ ਸਾਹਿਬ ਦੀ ਧਰਤੀ 'ਤੇ ਲੱਖਾਂ ਦੀ ਗਿਣਤੀ ਵਿਚ ਇਕੱਤਰ ਵੈਰੀ-ਦਲਾਂ ਨਾਲ ਜੂਝਣ ਦੀ ਗਾਥਾ ਨੂੰ ਨਵੀਂ ਪਨੀਰੀ ਦੇ ਬਾਲ ਅਬੋਧ ਮਨਾਂ 'ਚ ਵਸਾਉਣ ਦੇ ਉਦੇਸ਼ ਨੂੰ ਮੁੱਖ ਰੱਖ ਕੇ 'ਸਾਕਾ ਚਮਕੌਰ: ਸਚਿੱਤ੍ਰ ਸਾਖੀ' ਦੀ ਪ੍ਰਕਾਸ਼ਨਾ ਇਕ ਅਰਸੇ ਤੋਂ ਕੀਤੀ ਜਾ ਰਹੀ ਹੈ। ਇਸ ਸਚਿੱਤ੍ਰ ਪੁਸਤਿਕਾ ਦਾ ਹਥਲਾ ਐਡੀਸ਼ਨ ਸੰਗਤਾਂ ਦੀ ਸੇਵਾ ਵਿਚ ਪੇਸ਼ ਕੀਤਾ ਜਾ ਰਿਹਾ ਹੈ।

ਗੁਰੂ-ਪੰਥ ਦਾ ਦਾਸ,

(ਅਵਤਾਰ ਸਿੰਘ)
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

---


| | | |
|---|---|---|
| ਮੁੱਖ ਸਲਾਹ | : | ਡਾ. ਇੰਦਰਜੀਤ ਸਿੰਘ |
| ਇਤਿਹਾਸਕ ਪਿਛੋਕੜ, ਡੀਜ਼ਾਇਨ ਤੇ ਸੁਧਾਈ | : | ਪ੍ਰਿੰ. ਸਤਿਬੀਰ ਸਿੰਘ ਜੀ (ਗੁਰਪੁਰਵਾਸੀ) |
| ਲੇਖਕ | : | ਪ੍ਰੋ. ਜਗਦੀਸ਼ ਸਿੰਘ |
| ਚਿਤ੍ਰਕਾਰ, ਆਰਟ ਵਰਕ | : | ਸ੍ਰੀ ਬੋਧ ਰਾਜ |
| ਪ੍ਰਕਾਸ਼ਕ | : | ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ। |
| ਛਾਪਣ ਵਾਲੇ | : | ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ। |
| | : | ਮਾਰਚ 2015 50,000 ਕੀਮਤ 20/- |



ਸੰਨ ੧੬੯੯ ਦੀ ਵੈਸ
ਸਿੰਘ ਜੀ ਦੇ ਉਚੇਚੇ ਸ
ਦੂਰ-ਦੁਰਾਡੇ ਤੋਂ ਅਨੰਦਪੁ
ਕੀਰਤਨ ਦੀ ਸਮਾਪਤੀ
ਆਪਣੀ ਕਿਰਪਾਨ ਹੱਥ
ਸ਼ਰਧਾਲੂਆਂ ਤੋਂ ਸੀਸ ਦੀ
ਵਾਰੀ ਗੁਰੂ ਜੀ ਦੇ ਪੰਜ
ਗਏ — ਲਾਹੌਰ ਦਾ ਖ
ਦਿੱਲੀ ਦਾ ਜੱਟ ਧਰਮ ਦਾ
ਦਾ ਰਸੋਈਆ ਹਿੰਮਤ ਰਾਏ
ਮੁਹਕਮ ਚੰਦ ਤੇ ਬਿਦਰ (
ਚੰਦ। ਗੁਰੂ ਜੀ ਉਨ੍ਹਾਂ ਨੂੰ ਇ



ਗੁਰੂ ਜੀ ਨੇ ਅੰਮ੍ਰਿਤ ਤਿਆਰ ਕੀਤਾ, ਬਾਟੇ ਵਿਚ ਪਤਾਸੇ ਮਾਤਾ ਸਾਹਿਬ ਕੌਰ ਜੀ ਨੇ ਪਾਏ। ਪੰਜਾਂ ਪਿਆਰਿਆਂ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਾਇਆ।

ਜਾਤ-ਪਾਤ ਦਾ ਭੇਦ ਮਿਟਾ ਦਿੱਤਾ ਤੇ ਉਨ੍ਹਾਂ ਨੂੰ ਸਿੰਘ ਸਜਾ ਕੇ ਉਨ੍ਹਾਂ ਦੇ ਨਾਂ ਰੱਖੇ—ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੁਹਕਮ ਸਿੰਘ ਤੇ ਭਾਈ ਸਾਹਿਬ ਸਿੰਘ। ਇਸ ਤੋਂ ਪਿਛੋਂ ਗੁਰੂ ਜੀ ਨੇ ਉਨ੍ਹਾਂ ਪੰਜਾਂ ਪਿਆਰਿਆਂ ਤੋਂ ਆਪ ਅੰਮ੍ਰਿਤ ਛਕਿਆ। ਏਸੇ ਲਈ ਭਾਈ ਗੁਰਦਾਸ ਸਿੰਘ ਕਹਿੰਦੇ ਹਨ:

**ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।**
**ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।**
**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ।੧।**

ਇਸ ਦੇ ਨਾਲ ਹੀ ਅੰਮ੍ਰਿਤ ਛਕਣ ਲਈ ਸੰਗਤਾਂ ਵਿੱਚ ਉਤਸ਼ਾਹ ਜਾਗ ਪਿਆ। ਗੁਰੂ ਜੀ ਦੇ ਸਪੁੱਤਰ ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਜੀ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਅਤੇ ਹੋਰ ਹਜ਼ਾਰਾਂ ਸਿੱਖਾਂ ਨੇ ਅੰਮ੍ਰਿਤ ਛਕਿਆ।

ਅੰਮ੍ਰਿਤ ਛਕਣ ਮਗਰੋਂ ਇਕ ਨਵੀਂ ਰੂਹ ਫੂਕੀ ਜਾਂਦੀ ਹੈ, ਅੰਮ੍ਰਿਤ ਛਕਣ 'ਤੇ ਖ਼ਾਲਸਾ ਬਣਦਾ ਹੈ। ਪੰਜ ਕਕਾਰ—ਕੇਸ, ਕੰਘਾ, ਕਛਹਿਰਾ, ਕੜਾ ਤੇ ਕ੍ਰਿਪਾਨ ਜ਼ਰੂਰੀ ਹਨ। ਅੰਮ੍ਰਿਤਧਾਰੀ ਸਿੰਘ ਆਪਣੇ ਗੁਰੂ ਨੂੰ ਹਾਜ਼ਰ-ਨਾਜ਼ਰ ਸਮਝਦਾ ਹੈ। ਉਸ ਨੂੰ ਇਉਂ ਮਹਿਸੂਸ ਹੁੰਦਾ ਹੈ ਕਿ ਗੁਰੂ ਸਦਾ ਮੇਰੇ ਅੰਗ-ਸੰਗ ਹੈ। ਅੰਮ੍ਰਿਤ ਛਕ ਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਤੇ ਜੁਝਾਰ ਸਿੰਘ ਜੀ ਖ਼ਾਲਸਾ ਫ਼ੌਜ ਦੇ ਬਹਾਦਰ ਸਿਪਾਹੀ ਬਣਨ ਦੀਆਂ ਤਿਆਰੀਆਂ ਕਰਨ ਲੱਗੇ। ਰੋਜ਼ ਸ਼ਾਮ ਨੂੰ ਗਤਕੇ ਤੇ ਤੀਰਾਂ ਦੀਆਂ ਜੰਗੀ ਖੇਡਾਂ ਖੇਡਦੇ। ਦੋ ਦਸਤੇ ਬਣਾ ਲੈਂਦੇ, ਇਕ ਦੁਸ਼ਮਣ ਦਾ ਤੇ ਇਕ ਆਪਣਾ। ਕਈ ਵਾਰੀ ਗੁਰੂ ਗੋਬਿੰਦ ਸਿੰਘ ਜੀ ਆਪੂੰ ਇਹ ਖੇਡਾਂ ਦੇਖਦੇ।

ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਪੰਥ ਨੂੰ ਮੁਗ਼ਲ ਰਾਜ ਦੇ ਅਧਿਕਾਰੀ ਮਾੜੀ ਅੱਖ ਨਾਲ ਦੇਖਦੇ ਸਨ। ਸਿੱਖ ਸ਼ਰਧਾਲੂ ਗੁਰੂ ਜੀ ਨੂੰ 'ਸੱਚੇ ਪਾਤਿਸ਼ਾਹ' ਕਹਿੰਦੇ ਸਨ। ਬਾਦਸ਼ਾਹ ਔਰੰਗਜ਼ੇਬ ਇਹ ਸਹਾਰ ਨਾ ਸਕਿਆ ਕਿ ਉਸ ਦੇ ਰਾਜ ਵਿਚ ਕਿਸੇ ਹੋਰ ਨੂੰ ਪਾਤਿਸ਼ਾਹ ਕਿਹਾ ਜਾਏ ਤੇ ਉਹ ਵੀ ਸੱਚਾ ਪਾਤਿਸ਼ਾਹ।

ਔਰੰਗਜ਼ੇਬ ਨੇ ਆਪਣੇ ਜਰਨੈਲਾਂ ਨੂੰ ਹੁਕਮ ਦਿੱਤਾ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਵਧਦੀ ਤਾਕਤ ਨੂੰ ਰੋਕਿਆ ਜਾਏ। ਉਨ੍ਹਾਂ ਨੇ ਪਹਾੜੀ ਰਾਜਿਆਂ ਨਾਲ ਮਿਲ ਕੇ ਅਨੰਦਪੁਰ 'ਤੇ ਕਈ ਹਮਲੇ ਕੀਤੇ। ਹਰ ਵਾਰ ਗੁਰੂ ਜੀ ਦੇ ਸਿੰਘ ਡਟ ਕੇ ਮੁਕਾਬਲਾ ਕਰਦੇ ਤੇ ਪਹਾੜੀ ਰਾਜਿਆਂ ਤੇ ਮੁਗ਼ਲ ਫ਼ੌਜਾਂ ਨੂੰ ਮੂੰਹ ਦੀ ਖਾਣੀ ਪੈਂਦੀ।



ਔਰੰਗਜ਼ੇਬ ਦੇ ਹੁਕਮ ਨਾਲ ਨਵਾਬ ਦਿਲਾਵਰ ਖ਼ਾਨ ਤੇ ਉਸ ਦੇ ਪੁੱਤਰ ਰੁਸਤਮ ਖ਼ਾਨ ਨੂੰ ਉਚੇਚਾ ਇਸ ਕੰਮ ਲਈ ਚੁਣਿਆ ਗਿਆ ਕਿ ਉਹ ਅਨੰਦਪੁਰ ਦੇ ਕਿਲ੍ਹੇ ਨੂੰ ਫ਼ਤਹਿ ਕਰਨ। ਨਵੰਬਰ ੧੬੯੫ ਵਿਚ ਰੁਸਤਮ ਖ਼ਾਨ ਨੇ ਅਚਾਨਕ ਹਮਲਾ ਕਰ ਦਿੱਤਾ। ਅਨੰਦਪੁਰ ਨੂੰ ਸਤਲੁੱਜ ਦਰਿਆ ਨੇ ਘੇਰਿਆ ਹੋਇਆ ਸੀ। ਕਿਲ੍ਹੇ ਤੱਕ ਪਹੁੰਚਣ ਲਈ ਦਰਿਆ ਨੂੰ ਜ਼ਰੂਰ ਪਾਰ ਕਰਨਾ ਪੈਂਦਾ ਸੀ। ਉਸ ਨੇ ਸਰਦੀਆਂ ਦੀ ਰਾਤ ਚੁਣੀ ਜਦ ਸਤਲੁੱਜ ਵਿਚ ਪਾਣੀ ਘੱਟ ਹੋਵੇ ਤੇ ਸਿੱਖ ਫ਼ੌਜਾਂ ਆਰਾਮ ਕਰ ਰਹੀਆਂ ਹੋਣ। ਕਿਲ੍ਹੇ ਦੀ ਚੌਂਕੀ 'ਤੇ ਪਹਿਰਾ ਦਿੰਦਾ ਗੁਰੂ ਜੀ ਦਾ ਹੁਸ਼ਿਆਰ ਪਠਾਣ ਸਿਪਾਹੀ ਆਲਮ ਜਾਗਦਾ ਸੀ। ਉਸ ਨੇ ਜਦ ਘੋੜਿਆਂ ਦੀ ਆਵਾਜ਼ ਸੁਣੀ ਤਾਂ ਝੱਟ ਗੁਰੂ ਜੀ ਨੂੰ ਜਾ ਕੇ ਜਗਾਇਆ। ਸਿੱਖ ਫ਼ੌਜਾਂ ਸਾਵਧਾਨ ਹੋ ਗਈਆਂ। ਨਗਾਰੇ 'ਤੇ





ਚੋਟ ਵੱਜ ਗਈ। ਤੀਰ ਤੇ ਬੰਦੂਕਾਂ ਚੱਲਣੀਆਂ ਸ਼ੁਰੂ ਹੋ ਗਈਆਂ। ਜਦ ਤੋਪਾਂ ਦੇ ਗੋਲੇ ਤੇ ਤੀਰ ਸਤਲੁੱਜ ਵਿਚ ਅੜੇ ਖਲੋਤੇ ਮੁਗ਼ਲ ਸਿਪਾਹੀਆਂ ਨੂੰ ਪੈਂਦੇ ਤਾਂ ਓਹ 'ਅੱਲ੍ਹਾ ਬਚਾਓ, ਅੱਲ੍ਹਾ ਬਚਾਓ' ਪੁਕਾਰਦੇ ਹਥਿਆਰ ਛੱਡ ਘੋੜਿਆਂ ਨੂੰ ਅੱਡੀ ਲਗਾ ਨੱਸ ਗਏ। ਇਸ ਤਰ੍ਹਾਂ ਕਈ ਹੋਰ ਜੰਗਾਂ ਹੋਈਆਂ।

ਸਰਹਿੰਦ ਦੇ ਨਵਾਬ ਨੇ ਵੱਡੇ ਲਸ਼ਕਰ ਇਕੱਠੇ ਕੀਤੇ। ਲਾਹੌਰ ਦਾ ਨਵਾਬ ਜ਼ਬਰਦਸਤ ਖ਼ਾਨ ਆਪਣੀ ਫ਼ੌਜ ਲਿਆਇਆ। ਪਹਾੜੀ ਰਾਜਿਆਂ ਦੇ ਦਸਤੇ ਨਾਲ ਆ ਰਲੇ।

ਅਨੰਦਪੁਰ ਦੇ ਖੁਲ੍ਹੇ ਮੈਦਾਨ ਵਿਚ ਜੰਗ ਸ਼ੁਰੂ ਹੋ ਗਿਆ। ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘਾਂ ਨੇ ਡਟ ਕੇ ਮੁਕਾਬਲਾ ਕੀਤਾ। 15 ਸਾਲਾਂ ਦੇ ਵੱਡੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਭੀ ਆਪਣੇ ਜੌਹਰ ਦਿਖਾਏ। ਹਾਰ ਖਾ ਕੇ ਪਹਾੜੀ ਰਾਜੇ ਤੇ ਮੁਗ਼ਲ ਜਰਨੈਲ ਦੌੜ ਗਏ।



ਸਿੰਘਾਂ ਨੂੰ ਹਰਾਉਣ ਲਈ ਮੁਗ਼ਲਾਂ ਨੇ ਕਈ ਚਾਲਾਂ ਚੱਲੀਆਂ। ਇਕ ਵਾਰ ਮਸਤ ਹਾਥੀ ਤੋਂ ਅਨੰਦਪੁਰ ਦੇ ਕਿਲ੍ਹੇ ਦਾ ਦਰਵਾਜ਼ਾ ਤੁੜਵਾਉਣ ਦੀ ਕੋਸ਼ਿਸ਼ ਕੀਤੀ। ਗੁਰੂ ਜੀ ਨੇ ਭਾਈ ਮਨੀ ਸਿੰਘ ਦੇ ਬਹਾਦਰ ਸਪੂਤ ਭਾਈ ਬਚਿੱਤਰ ਸਿੰਘ ਨੂੰ ਥਾਪੀ ਦਿੱਤੀ ਤੇ ਉਸ ਦੇ ਹੱਥ ਨਾਗਣੀ (ਬਰਛਾ) ਪਕੜਾਈ।

ਪਹਾੜੀ ਰਾਜਿਆਂ ਦਾ ਭੇਜਿਆ ਮਸਤ ਹਾਥੀ ਜਦ



ਦਰਵਾਜ਼ੇ ਵੱਲ ਵਧਿਆ ਤਾਂ ਭਾਈ ਜੀ ਨੇ ਨਾਗਣੀ ਨਾਲ ਅਜਿਹਾ ਤਿੱਖਾ ਵਾਰ ਕੀਤਾ ਕਿ ਨਾਗਣੀ ਹਾਥੀ ਦੇ ਮੱਥੇ ਨੂੰ ਚੀਰ ਗਈ। ਜ਼ਖ਼ਮੀ ਹੋਇਆ ਹਾਥੀ ਚੀਕਦਾ-ਚਿਹਾੜਦਾ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨੂੰ ਲਿਤਾੜਦਾ ਹੋਇਆ ਤੜਫ਼-ਤੜਫ਼ ਕੇ ਮਰ ਗਿਆ।

੧੭੦੪ ਦੀ ਜੰਗ ਸਭ ਤੋਂ ਘੋਰ ਜੰਗ ਸੀ ਜੋ ਕਈ ਮਹੀਨੇ ਲੜਾਈ ਚੱਲਦੀ ਰਹੀ। ਮੁਗ਼ਲ ਫ਼ੌਜਾਂ ਨੂੰ ਪਹਿਲੋਂ ਗਰਮੀ ਤੇ ਫੇਰ ਬਾਰਸ਼ਾਂ ਦੇ ਕਸ਼ਟ ਉਠਾਉਣੇ ਪਏ। ਹੁਣ ਸਰਦੀ ਸਿਰ 'ਤੇ ਆ ਰਹੀ ਸੀ। ਹਜ਼ਾਰਾਂ ਮੁਗ਼ਲ ਫ਼ੌਜੀ ਮਾਰੇ ਜਾ ਚੁੱਕੇ ਸਨ। ਉਨ੍ਹਾਂ ਨੇ ਇਕ ਮੁੱਲਾਂ ਤੇ ਪੰਡਤ ਨੂੰ ਘੱਲਿਆ ਜਿਨ੍ਹਾਂ ਨੇ ਕੁਰਾਨ ਤੇ ਗੀਤਾ ਦੀ ਸਹੁੰ ਚੁੱਕ ਕੇ ਸੁਨੇਹਾ ਦਿੱਤਾ ਕਿ ਜੇ ਗੁਰੂ ਜੀ ਇਹ ਕਿਲ੍ਹਾ ਛੱਡ ਦੇਣ ਤਾਂ ਉਨ੍ਹਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚੇਗਾ। ਗੁਰੂ ਜੀ ਇਸ ਨੂੰ ਵੀ ਇਕ ਚਾਲ ਸਮਝਦੇ ਸਨ ਪਰ ਉਨ੍ਹਾਂ ਨੇ ਮੁਗ਼ਲਾਂ ਦੇ ਇਕਰਾਰ ਪਰਖਣ ਦੀ ਵਿਉਂਤ ਬਣਾਈ।

ਆਪ ਨੇ ਪਾਟੇ ਪੁਰਾਣੇ ਕੱਪੜੇ, ਜੁੱਤੀਆਂ, ਹੱਡੀਆਂ ਤੇ ਪਿੰਜਰ ਗੱਡਿਆਂ 'ਤੇ ਭਰ ਕੇ ਉਨ੍ਹਾਂ 'ਤੇ ਰੇਸ਼ਮੀ ਤੇ ਕੀਮਤੀ ਮਖ਼ਮਲੀ ਕੱਪੜੇ ਪਾ ਕੇ ਪਹਿਲਾਂ ਕਿਲ੍ਹੇ ਤੋਂ ਬਾਹਰ ਭੇਜੇ। ਅਜੇ ਗੱਡੇ ਥੋੜ੍ਹੀ ਦੂਰ ਹੀ ਗਏ ਸਨ ਕਿ ਮੁਗ਼ਲ ਫ਼ੌਜਾਂ ਨੇ ਧਾਵਾ ਬੋਲ ਦਿੱਤਾ। ਜਦ ਗੱਡਿਆਂ ਵਿਚੋਂ ਟੁੱਟੀਆਂ ਜੁੱਤੀਆਂ ਤੇ ਪਿੰਜਰ ਨਿਕਲੇ ਤਾਂ ਉਹ ਬੜੇ ਸ਼ਰਮਸਾਰ ਹੋਏ। ਕੁਝ ਦਿਨ ਬੀਤ ਗਏ ਤਾਂ ਮੁਗ਼ਲਾਂ ਨੇ ਆਪਣੇ ਕੀਤੇ ਦੀ ਮੁਆਫ਼ੀ ਮੰਗੀ। ਉਹ ਜੰਗ ਤੋਂ ਕਿਸੇ ਨਾ ਕਿਸੇ ਤਰ੍ਹਾਂ ਪਿੱਛਾ ਛੁਡਾਉਣਾ ਚਾਹੁੰਦੇ ਸਨ। ਮੁਗ਼ਲ ਜਰਨੈਲਾਂ ਨੇ ਔਰੰਗਜ਼ੇਬ ਦਾ ਦਸਤਖ਼ਤ ਕੀਤਾ ਕੁਰਾਨ ਭੇਜਿਆ ਤੇ ਨਾਲ ਇਕ ਚਿੱਠੀ ਭੇਜੀ ਕਿ ਜੇ ਗੁਰੂ ਗੋਬਿੰਦ ਸਿੰਘ ਅਨੰਦਪੁਰ ਛੱਡ ਦੇਣ ਤਾਂ ਉਨ੍ਹਾਂ ਨੂੰ ਬਿਨਾਂ ਕਿਸੇ ਰੋਕ-ਟੋਕ ਜਾਣ ਦਿੱਤਾ ਜਾਏਗਾ। ਪੰਥ ਦੇ ਕਹਿਣ 'ਤੇ ਗੁਰੂ ਜੀ ਨੇ ਕਿਲ੍ਹਾ ਛੱਡਣਾ ਮੰਨ ਲਿਆ।





੨੦ ਦਸੰਬਰ, ੧੭੦੪ ਨੂੰ ਪਿਛਲੀ ਰਾਤ ਜਦ ਸਰਦੀ ਜ਼ੋਰਾਂ 'ਤੇ ਸੀ, ਗੁਰੂ ਜੀ ਨੇ ਅਨੰਦਪੁਰ ਦਾ ਕਿਲ੍ਹਾ ਛੱਡਿਆ। ਗੁਰੂ ਜੀ, ਚਾਰੇ ਸਾਹਿਬਜ਼ਾਦੇ, ਪੰਜ ਪਿਆਰੇ ਤੇ ਮਾਤਾ ਗੁਜਰੀ ਜੀ ਤੇ ਕੁਝ ਸਿੰਘ ਪਹਿਲੋਂ ਨਿਕਲੇ। ਬਾਕੀ ਸਿੰਘਾਂ ਦੇ ਜੱਥੇ ਥੋੜ੍ਹੀ-ਥੋੜ੍ਹੀ ਵਿੱਥ 'ਤੇ ਪਿੱਛੋਂ ਨਿਕਲੇ। ਭਾਵੇਂ ਫ਼ੌਜਾਂ ਪਿੱਛਾ ਕਰ ਰਹੀਆਂ ਸਨ ਪਰ ਫਿਰ ਵੀ ਸਰਸਾ ਦੇ ਕਿਨਾਰੇ, ਅੰਮ੍ਰਿਤ ਵੇਲੇ, ਗੁਰੂ ਜੀ ਨੇ ਆਸਾ ਦੀ ਵਾਰ ਦਾ ਦੀਵਾਨ ਲਗਾਇਆ ਤੇ ਫਿਰ ਸਰਸਾ ਪਾਰ ਕੀਤੀ।

ਗੁਰੂ ਗੋਬਿੰਦ ਸਿੰਘ ਜੀ ਦੇ ਦੋਵੇਂ ਛੋਟੇ ਸਪੁੱਤਰ—ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਤੇ ਸਾਹਿਬਜ਼ਾਦਾ ਫ਼ਤਹ ਸਿੰਘ ਜੀ ਆਪਣੇ ਪਿਤਾ ਜੀ ਤੋਂ ਨਿੱਖੜ ਗਏ ਸਨ। ਆਪਣੇ ਦਾਦੀ ਜੀ, ਮਾਤਾ ਗੁਜਰੀ ਜੀ ਦੇ ਨਾਲ ਉਹ ਜੰਗਲਾਂ-ਜੂਹਾਂ ਦੇ ਬਿੱਖੜੇ ਰਸਤਿਆਂ

ਵਿਚ ਪੈ ਗਏ। ਰਸਤੇ ਵਿਚ ਉਨ੍ਹਾਂ ਨੂੰ ਆਪਣਾ ਰਸੋਈਆ ਗੰਗੂ ਮਿਲ ਗਿਆ। ਉਸ ਦੇ ਨਾਲ ਮਾਤਾ ਜੀ ਤੇ ਦੋਵੇਂ ਸਾਹਿਬਜ਼ਾਦੇ ਖੇੜੀ ਪਿੰਡ ਜਾ ਪਹੁੰਚੇ।

ਜਦ ਮੁਗ਼ਲ ਫ਼ੌਜਾਂ ਨੂੰ ਸਵੇਰੇ ਗੁਰੂ ਜੀ ਦਾ ਪਰਵਾਰ ਸਮੇਤ ਕਿਲ੍ਹਾ ਛੱਡ ਦੇਣ ਦਾ ਪਤਾ ਲੱਗਾ ਤਾਂ ਸੁੱਤੇ ਪਏ ਕੁਝ ਮੁਗ਼ਲ ਸਿਪਾਹੀ ਅੱਭੜਵਾਹੇ ਉੱਠੇ। ਆਪਣੇ-ਆਪਣੇ ਸਾਥੀਆਂ ਨੂੰ ਹਲੂਣ ਕੇ ਜਗਾਇਆ। ਅਨੰਦਪੁਰ ਖਾਲੀ ਹੋ ਗਿਆ। ਗੁਰੂ ਜੀ ਚਲੇ ਗਏ। ਸਾਰੀ ਮੁਗ਼ਲ ਫ਼ੌਜ ਵਿਚ ਸ਼ੋਰ ਮਚ ਗਿਆ।

ਵਾਹੋ-ਦਾਹੀ ਮੁਗ਼ਲ ਸਿਪਾਹੀ ਘੋੜਿਆਂ 'ਤੇ ਸਵਾਰ ਹੋਏ। ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜ ਮਗਰ ਨੱਠ ਪਏ। ਗੁਰੂ ਜੀ ਤਾਂ ਸਰਸਾ ਨਦੀ ਪਾਰ ਕਰ ਕੇ ਅੱਗੇ ਜਾ ਚੁੱਕੇ ਸਨ। ਗੁਰੂ ਜੀ ਦੀ ਫ਼ੌਜ ਦੇ ਕੁਝ ਸਿੰਘ ਅਜੇ ਸਰਸਾ ਨਦੀ ਪਾਰ ਕਰਨ ਲੱਗੇ ਸਨ। ਮੁਗ਼ਲ ਸਿਪਾਹੀ ਪਹੁੰਚ ਗਏ। ਬਾਰਸ਼ਾਂ ਕਾਰਨ ਸਰਸਾ ਨਦੀ ਖ਼ੂਬ ਚੜ੍ਹੀ ਹੋਈ ਸੀ। ਸਰਸਾ ਦੇ ਕੰਢੇ 'ਤੇ ਭਾਰੀ ਜੰਗ ਸ਼ੁਰੂ ਹੋ ਗਈ।





ਇਸ ਹਫ਼ੜਾ-ਦਫ਼ੜੀ ਵਿਚ ਮੁਗ਼ਲ ਸਿਪਾਹੀ ਇਤਨੇ ਘਬਰਾਏ ਹੋਏ ਸਨ ਕਿ ਆਪਸ ਵਿਚ ਹੀ ਗੁੱਥਮ-ਗੁੱਥਾ ਹੋਣ ਲੱਗ ਪਏ ਤੇ ਭੁਲੇਖੇ ਵਿਚ ਆਪਣੇ ਸਾਥੀਆਂ ਨੂੰ ਮਾਰ ਦਿੱਤਾ। ਬਹਾਦਰ ਸਿੰਘ ਡਟ ਕੇ ਮੁਕਾਬਲਾ ਕਰਦੇ ਰਹੇ। ਜਿਤਨੇ ਸਰਸਾ ਨਦੀ ਪਾਰ ਕਰ ਸਕੇ, ਪਾਰ ਚਲੇ ਗਏ। ਬਾਕੀਆਂ ਬਹਾਦਰੀ ਦਾ ਪੂਰਾ ਸਬੂਤ ਦਿੱਤਾ ਤੇ ਮੁਗ਼ਲਾਂ ਦੇ ਹਮਲੇ ਤੋਂ ਜ਼ਰਾ ਨਾ ਘਬਰਾਏ। ਉਨ੍ਹਾਂ ਨੂੰ ਤਾਂ ਪਤਾ ਹੀ ਸੀ ਕਿ ਮੁਗ਼ਲ ਫ਼ੌਜਾਂ ਨੇ ਉਨ੍ਹਾਂ ਦੇ ਪਿੱਛੇ ਦੌੜਨਾ ਹੈ।

ਤਲਵਾਰਾਂ ਤੇ ਭਾਲੇ ਚੱਲੇ। ਕਈ ਸਿਪਾਹੀ ਜ਼ਖ਼ਮੀ ਹੋਏ, ਅਨੇਕਾਂ ਮਾਰੇ ਗਏ। ਲੋਥਾਂ ਨਦੀ ਦੇ ਕਿਨਾਰੇ ਡਿੱਗੀਆਂ, ਕਈ ਨਦੀ ਵਿਚ ਰੁੜ੍ਹ ਗਈਆਂ। ਕਈ ਘੰਟੇ ਘਮਸਾਨ ਦਾ ਯੁੱਧ ਚਲਦਾ ਰਿਹਾ। ਗੁਰੂ ਜੀ ਦੇ ਨਿਡਰ ਤੇ ਬਹਾਦਰ ਸਿੰਘ ਵੈਰੀਆਂ ਦੀ ਜ਼ਬਰਦਸਤ ਫ਼ੌਜ ਦਾ ਰਾਹ ਰੋਕ ਕੇ ਲੜਦੇ ਰਹੇ।



ਸਾਹਿਬਜ਼ਾਦਾ ਬਾਬਾ ਅਜੀਤ ਸਿੰਘ, ਭਾਈ ਜੀਵਨ ਸਿੰਘ, ਭਾਈ ਉਦੈ ਸਿੰਘ ਤੇ ਭਾਈ ਬਚਿੱਤਰ ਸਿੰਘ ਨੇ ਸਰਸਾ ਨਦੀ ਦੇ ਕਿਨਾਰੇ (ਝਖੀਆ) ਦੇ ਸਥਾਨ 'ਤੇ ਮੁਗ਼ਲਾਂ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੂੰ ਰੋਕੀ ਰੱਖਿਆ। ਦੁਸ਼ਮਣ ਫੌਜਾਂ ਨਾਲ ਜੂਝਦੇ ਹੋਏ ਭਾਈ ਉਦੈ ਸਿੰਘ ਜੀ ਸ਼ਹੀਦ ਹੋ ਗਏ ਅਤੇ ਦੂਜੇ ਸਿੰਘਾਂ ਨੇ ਉਨ੍ਹਾਂ ਦੀ ਥਾਂ ਕਮਾਨ ਸੰਭਾਲ ਲਈ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਮੁਗ਼ਲ ਫ਼ੌਜ ਦੇ ਘੇਰੇ ਵਿਚ ਆ ਗਏ ਪਰ ਜੂਝਦੇ ਰਹੇ। ਭਾਈ ਜੀਵਨ ਸਿੰਘ ਨੇ ਜਦ ਇਹ ਡਿੱਠਾ ਤਾਂ ਝਟ ਉਧਰ ਪਹੁੰਚ ਗਏ। ਬਾਬਾ ਅਜੀਤ ਸਿੰਘ ਦਾ ਘੇਰਾ ਤੋੜ ਦਿੱਤਾ ਅਤੇ ਬਾਬਾ ਅਜੀਤ ਸਿੰਘ ਜੀ ਆਪਣਾ ਘੋੜਾ ਦੁੜਾ ਕੇ ਸਰਸਾ ਨਦੀ ਪਾਰ ਕਰ ਗਏ।

ਇਸੇ ਤਰ੍ਹਾਂ ਭਾਈ ਜੀਵਨ ਸਿੰਘ ਨੇ ਮੁਗ਼ਲਾਂ ਨੂੰ ਅੱਗੇ ਜਾਣ ਤੋਂ ਠੱਲ੍ਹ ਲਿਆ। ਆਪਣੇ ਨੇਜ਼ੇ ਨਾਲ ਇਕ-ਇਕ ਕਰ ਕੇ ਕਈ ਮੁਗ਼ਲ ਫ਼ੌਜੀਆਂ ਨੂੰ ਡੇਗਿਆ। 'ਬਚਾਓ ! ਬਚਾਓ !' ਪੁਕਾਰਦੇ ਦੁਸ਼ਮਨ ਦੇ ਸਿਪਾਹੀ ਘੋੜਿਆਂ ਤੋਂ ਹੇਠਾਂ ਡਿੱਗਦੇ ਰਹੇ। ਭਾਈ ਜੀਵਨ ਸਿੰਘ

ਜੀ ਦਲੇਰੀ ਨਾਲ ਅੱਗੇ ਵਧਦੇ ਗਏ। ਪਰ ਜੂਝਦੇ-ਜੂਝਦੇ ਆਖ਼ਰ ਭਾਈ ਜੀਵਨ ਸਿੰਘ ਜੀ ਵੀ ਸਰਸਾ ਨਦੀ ਦੇ ਕਿਨਾਰੇ ਹੋਏ ਯੁੱਧ ਵਿੱਚ ਸ਼ਹੀਦ ਹੋ ਗਏ ਤੇ ਭਾਈ ਬਚਿੱਤਰ ਸਿੰਘ ਜੀ ਸਖ਼ਤ ਜ਼ਖ਼ਮੀ ਹੋ ਗਏ।

ਫੇਰ ਘਮਸਾਨ ਦਾ ਯੁੱਧ ਸ਼ੁਰੂ ਹੋ ਗਿਆ। ਮੁਗ਼ਲ ਫ਼ੌਜੀ ਸਮਝ ਰਹੇ ਸਨ ਕਿ ਸਿੱਖਾਂ ਦੇ ਦੋ ਬਹਾਦਰ ਸਿਪਾਹੀਆਂ—ਭਾਈ ਜੀਵਨ ਸਿੰਘ ਤੇ ਭਾਈ ਉਦੈ ਸਿੰਘ ਦੇ ਸ਼ਹੀਦ ਹੋਣ 'ਤੇ ਉਨ੍ਹਾਂ ਦੇ ਬਾਕੀ ਦੇ ਸਿੱਖਾਂ ਦੇ ਹੌਸਲੇ ਟੁੱਟ ਜਾਣਗੇ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਨਿਡਰ ਸਿੰਘਾਂ ਨੇ ਬੜਾ ਜ਼ਬਰਦਸਤ ਮੁਕਾਬਲਾ ਕੀਤਾ ਤੇ ਮੁਗ਼ਲਾਂ ਨੂੰ ਭਜਾ ਦਿੱਤਾ। ਇਸ ਅਸਥਾਨ 'ਤੇ ਇਨ੍ਹਾਂ ਬਹਾਦਰ ਸ਼ਹੀਦਾਂ—ਭਾਈ ਉਦੈ ਸਿੰਘ ਜੀ ਤੇ ਭਾਈ ਜੀਵਨ ਸਿੰਘ ਜੀ ਦੀ ਯਾਦਗਾਰ ਬਣੀ ਹੋਈ ਹੈ, ਜਿੱਥੇ ਸ਼ਰਧਾਲੂ ਆ ਕੇ ਆਪਣੀ ਸ਼ਰਧਾਂਜਲੀ ਭੇਟ ਕਰਦੇ ਹਨ।



ਦਲੇਰ ਤੇ ਨਿਡਰ ਸਿੰਘ ਸਰਸਾ ਪਾਰ ਕਰ ਗਏ। ਮੁਗ਼ਲ ਸਿਪਾਹੀ ਥੱਕੇ ਟੁੱਟੇ ਵਾਪਸ ਆ ਗਏ। ਗੁਰੂ ਜੀ ਨੇ ਆਪਣੇ ਬਹਾਦਰ ਸਿੰਘਾਂ ਨੂੰ ਸਰਸਾ ਨਦੀ 'ਤੇ ਮੁਗ਼ਲਾਂ ਨਾਲ ਜਾਨ ਦੀ ਬਾਜ਼ੀ ਲਗਾਉਂਦਿਆਂ ਦੇਖਿਆ ਸੀ। ਉਨ੍ਹਾਂ ਨੂੰ ਦਾਦ ਦਿੱਤੀ।

ਸਰਸਾ ਨਦੀ ਪਾਰ ਕਰ ਕੇ ਗੁਰੂ ਸਾਹਿਬ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ, ਸਣੇ ਕੁਝ ਸਿੰਘਾਂ ਦੇ, ਅੱਗੇ ਚੱਲ ਪਏ। ਕੁਝ ਦੇਰ ਬਾਅਦ ਸਾਹਿਬਜ਼ਾਦਾ ਅਜੀਤ ਸਿੰਘ ਭੀ ਆਣ ਰਲੇ। ਸਾਰਾ ਲਸ਼ਕਰ ਅੱਗੇ ਰੋਪੜ ਵੱਲ ਨੂੰ ਵਧਦਾ ਗਿਆ।



ਰੋਪੜ ਦੇ ਕੁਝ ਲੋਕਾਂ ਨੇ ਥਾਂ ਦੇਣ ਦੀ ਬਜਾਇ ਇੱਟਾਂ ਦੇ ਭੱਠੇ ਵੱਲ ਇਸ਼ਾਰਾ ਕੀਤਾ। ਗੁਰੂ ਜੀ ਦੀਆਂ ਫ਼ੌਜਾਂ ਉਧਰ ਚੱਲ ਪਈਆਂ। ਜਦ ਗੁਰੂ ਗੋਬਿੰਦ ਸਿੰਘ ਜੀ ਦੇ ਨੀਲੇ ਘੋੜੇ ਨੇ ਭੱਠੇ 'ਤੇ ਪੈਰ ਪਾਇਆ ਤਾਂ ਉਹ ਠੰਡਾ ਹੋ ਗਿਆ।


ਭੱਠਾ ਸਾਹਿਬ

ਇਸ ਕੌਤਕ ਨੂੰ ਦੇਖ ਕੇ ਭੱਠੇ ਵਾਲੇ ਬੜੇ ਹੈਰਾਨ ਹੋਏ, ਉਨ੍ਹਾਂ ਨੂੰ ਚਿੰਤਾ ਭੀ ਹੋ ਗਈ ਕਿ ਉਨ੍ਹਾਂ ਦਾ ਭੱਠਾ ਠੰਡਾ ਹੋ ਜਾਣ ਨਾਲ ਇੱਟਾਂ ਕੱਚੀਆਂ ਰਹਿ ਗਈਆਂ ਹੋਣਗੀਆਂ। ਪਰ ਜਦ ਉਨ੍ਹਾਂ ਇਕ ਇੱਟ ਕੱਢ ਕੇ ਦੇਖੀ ਤਾਂ ਉਹ ਬਿਲਕੁਲ ਲਾਲ ਤੇ ਪੱਕੀ ਹੋਈ ਸੀ। ਉਹ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਏ ਤੇ ਬੋਲ ਉਠੇ—"ਧੰਨ ਗੁਰੂ ਗੋਬਿੰਦ ਸਿੰਘ ਜੀ!"

ਇਸ ਅਸਥਾਨ 'ਤੇ ਬੜਾ ਸੁੰਦਰ ਗੁਰਦੁਆਰਾ ਹੈ ਜਿਸ ਦਾ ਨਾਂ ਗੁਰਦੁਆਰਾ ਭੱਠਾ ਸਾਹਿਬ ਸੁਸ਼ੋਭਿਤ ਹੈ।

ਗੁਰੂ ਗੋਬਿੰਦ ਸਿੰਘ ਜੀ, ਸਾਹਿਬਜ਼ਾਦਾ ਅਜੀਤ ਸਿੰਘ ਜੀ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਸਣੇ ਚਾਲੀ ਸੂਰਮੇ ਸ਼ਾਮ ਤੱਕ ਰੋਪੜ ਲਾਗੇ ਜਾ ਪਹੁੰਚੇ ਤੇ ਇਕ ਖੁੱਲ੍ਹੇ ਮੈਦਾਨ ਵਿਚ ਕੈਂਪ ਲਗਾ ਦਿੱਤਾ।



ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘਾਂ ਨੇ ਬੜੀ ਫੁਰਤੀ ਨਾਲ ਤੰਬੂ ਲਗਾ ਕੇ ਫ਼ੌਜ ਦੀ ਛਾਉਣੀ ਪਾ ਲਈ। ਆਪਣੇ ਲੰਗਰ ਦਾ ਪ੍ਰਬੰਧ ਕੀਤਾ। ਘੋੜਿਆਂ ਦੇ ਚਾਰੇ ਲਈ ਭੀ ਪਿੰਡ ਵਾਲਿਆਂ ਨੇ ਪ੍ਰਬੰਧ ਕਰ ਦਿੱਤਾ ਸੀ। ਸਿੰਘਾਂ ਲਈ ਭੀ ਰਸਦ-ਪਾਣੀ ਘੱਲ ਦਿੱਤਾ।

ਕੋਟਲਾ ਨਿਹੰਗ ਸਿੰਘ ਦੇ ਇਕ ਪਠਾਣ ਨੇ ਪਹਿਰਾ ਦੇਣ ਦੀ ਡਿਊਟੀ ਆਪਣੇ ਜ਼ਿੰਮੇ ਲਈ। ਦੂਜੇ ਦਿਨ ਵੀ ਗੁਰੂ ਜੀ ਰੋਪੜ ਹੀ ਰਹੇ। ਉਥੇ ਦਾ ਇਕ ਜ਼ਿਮੀਂਦਾਰ ਚੌਧਰੀ ਬੁਧੀ ਚੰਦ ਗੁਰੂ ਘਰ ਦਾ ਸੇਵਕ ਸੀ। ਉਸ ਨੂੰ ਜਦ ਪਤਾ ਲੱਗਾ ਕਿ ਗੁਰੂ ਜੀ ਨੇ ਇਕ ਖੁਲ੍ਹੇ ਮੈਦਾਨ ਵਿਚ ਡੇਰਾ ਲਗਾਇਆ ਹੈ ਤਾਂ ਉਹ ਗੁਰੂ ਜੀ ਪਾਸ ਹਾਜ਼ਰ ਹੋਇਆ। ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ, ਦੁਸ਼ਮਣ ਦੀਆਂ ਫ਼ੌਜਾਂ ਆਪ

ਦਾ ਪਿੱਛਾ ਕਰ ਰਹੀਆਂ ਹਨ। ਆਪ ਮੇਰੀ ਹਵੇਲੀ ਦੇ ਅੰਦਰ ਚੱਲੋ, ਹੈ ਤਾਂ ਕੱਚੀ ਪਰ ਆਪ ਦੀਆਂ ਫ਼ੌਜਾਂ ਲਈ ਕਿਲ੍ਹੇ ਦਾ ਕੰਮ ਦੇਵੇਗੀ। ਆਪ ਦੇ ਬਹਾਦਰ ਸਿੰਘ ਉਸ ਹਵੇਲੀ ਦੇ ਅੰਦਰੋਂ ਮੁਗ਼ਲ ਫ਼ੌਜਾਂ ਦਾ ਡੱਟ ਕੇ ਮੁਕਾਬਲਾ ਕਰ ਸਕਣਗੇ।"

**ਖਬਰ ਸੁਨੀ ਜ਼ਿਮੀਂਦਾਰ ਨੇ, ਮੱਧ ਬਸੈ ਚਮਕੌਰ।**
**ਸੁਨਤ ਬਚਨ ਤਤਕਾਲ ਹੀ, ਵੁਹ ਆਯੋ ਉਠਿ ਦੌਰ।**
**ਹਾਥਿ ਜੋਰਿ ਐਸੇ ਕਹਜੋ, ਬਿਨਤੀ ਸੁਨੋ ਕਰਤਾਰ।**
**ਬਸੋ ਮਧਿ ਚਮਕੌਰ ਕੈ, ਅਪਨੀ ਕ੍ਰਿਪਾ ਧਾਰ।**

ਗੁਰੂ ਜੀ ਨੂੰ ਚੌਧਰੀ ਬੁਧੀ ਚੰਦ ਦੀ ਕਹੀ ਗੱਲ ਪਸੰਦ ਆਈ। ਉਸ ਸਮੇਂ ਵੀ ਗੁਰੂ ਜੀ ਦੇ ਐਸੇ ਬਹਾਦਰ ਤੇ ਨਿਡਰ ਸੇਵਕ ਸਨ।



ਗੁਰੂ ਜੀ ਨੇ ਆਪਣੇ ਸਿੰਘਾਂ ਨੂੰ ਗੜ੍ਹੀ ਦੇ ਅੰਦਰ ਜਾਣ ਦੀ ਤਿਆਰੀ ਕਰਨ ਲਈ ਕਿਹਾ। ਫ਼ੌਜੀ ਕੈਂਪ ਹਟ ਗਿਆ। ਸ਼ਸਤ੍ਰ ਤੇ ਹੋਰ ਸਾਮਾਨ ਘੋੜਿਆਂ 'ਤੇ ਲੱਦਿਆ ਗਿਆ। ਬੜੀ ਫ਼ੁਰਤੀ ਨਾਲ ਸਭ ਕੁਝ ਗੜ੍ਹੀ ਦੇ ਅੰਦਰ ਪਹੁੰਚ ਗਿਆ।

ਬੜੀ ਵਿਉਂਤ ਨਾਲ ਸਭ ਸਾਮਾਨ ਥਾਉਂ-ਥਾਈਂ ਟਿਕ ਗਿਆ। ਗੁਰੂ ਜੀ ਦੇ ਸਿੰਘਾਂ ਨੂੰ ਜੰਗਾਂ ਵਿਚ ਜੂਝਣ ਦਾ ਤਜਰਬਾ ਹੋ ਚੁੱਕਾ ਸੀ। ਉਨ੍ਹਾਂ ਨੇ ਸ਼ਸਤ੍ਰ ਸਿੱਖਿਆ ਭੀ ਪ੍ਰਾਪਤ ਕੀਤੀ ਸੀ। ਮੁਗ਼ਲਾਂ ਦੀ ਨੀਅਤ ਤੋਂ ਜਾਣੂ ਹੋ ਚੁੱਕੇ ਸਨ। ਆਪਣੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਹੋਣ ਕਰਕੇ ਉਹ ਬੜੇ ਉਤਸ਼ਾਹ ਵਿਚ ਸਨ। ਹਰ ਦਮ ਚੜ੍ਹਦੀਆਂ ਕਲਾਂ ਵਿਚ ਰਹਿੰਦੇ ਸਨ। ਉਨ੍ਹਾਂ ਨੂੰ ਕਿਸੇ ਕਿਸਮ ਦੀ ਘਬਰਾਹਟ ਨਹੀਂ ਸੀ।





ਗੁਰੂ ਜੀ, ਦੋਵੇਂ ਸਾਹਿਬਜ਼ਾਦੇ ਤੇ ਸਿੰਘ ਸੂਰਮੇ ਚਮਕੌਰ ਦੀ ਗੜ੍ਹੀ ਦੇ ਅੰਦਰ ਪਹੁੰਚ ਗਏ ਤੇ ਸਾਰੇ ਪ੍ਰਬੰਧ ਕਰ ਲਏ। ਚਾਰੇ ਪਾਸੇ ਤੋਂ ਆਪਣੀ ਰਾਖੀ ਲਈ ਵਿਉਂਤ ਬਣਾ ਲਈ। ਹਰ ਇਕ ਨੂੰ ਆਪਣਾ ਕਰਤੱਵ ਸਮਝਾ ਦਿੱਤਾ ਗਿਆ। ਗੁਰੂ ਜੀ ਨੇ ਤੇ ਦੋਹਾਂ ਸਾਹਿਬਜ਼ਾਦਿਆਂ ਨੇ ਆਪਣੇ ਅਸਥਾਨ ਨੀਅਤ ਕਰ ਲਏ। ਚਮਕੌਰ ਦੀ ਗੜ੍ਹੀ ਨੂੰ ਇਕ ਕਿਲ੍ਹੇ ਵਾਂਗ ਮੁਗ਼ਲਾਂ ਦੇ ਹਮਲੇ ਲਈ ਤਿਆਰ ਕਰ ਲਿਆ ਗਿਆ।

ਮੁਗ਼ਲ ਫ਼ੌਜਾਂ ਗੁਰੂ ਜੀ ਦਾ ਪਿੱਛਾ ਕਰ ਰਹੀਆਂ ਸਨ। ਨਵਾਬ ਵਜ਼ੀਰ ਖ਼ਾਨ ਦਸ ਲੱਖ ਦਾ ਲਸ਼ਕਰ ਲੈ ਕੇ ਆਣ ਪਹੁੰਚਾ। ਉਸ ਨੇ ਆਣ ਕੇ ਢੰਡੋਰਾ ਪਿਟਵਾਇਆ ਕਿ ਜੇ ਗੁਰੂ ਜੀ ਆਪਣੇ ਆਪ ਨੂੰ ਆਪਣੇ ਸਾਥੀਆਂ ਸਮੇਤ ਪੇਸ਼ ਕਰ ਦੇਣ ਤਾਂ ਉਨ੍ਹਾਂ ਦੀ ਜਾਨ ਬਖ਼ਸ਼ੀ ਕਰ ਦਿੱਤੀ ਜਾਵੇਗੀ। ਗੁਰੂ ਜੀ ਨੇ ਇਸ ਢੰਡੋਰੇ ਰਾਹੀਂ ਕੀਤੇ ਐਲਾਨ ਦਾ ਜਵਾਬ ਤੀਰਾਂ ਦੀ ਭਾਰੀ ਬੁਛਾੜ ਨਾਲ ਦਿੱਤਾ। ਮੁਗ਼ਲ ਫ਼ੌਜਾਂ ਨੇ ਵੀ ਗੋਲੀਆਂ

ਚਲਾਉਣੀਆਂ ਸ਼ੁਰੂ ਕਰ ਦਿੱਤੀਆਂ ਪਰ ਕਿਲ੍ਹੇ ਦੀ ਦੀਵਾਰ ਦੇ ਨੇੜੇ ਆਉਣ ਦੀ ਕਿਸੇ ਦੀ ਹਿੰਮਤ ਨਾ ਪਈ।

ਮੁਗ਼ਲ ਫ਼ੌਜਾਂ ਦੇ ਜਰਨੈਲ ਨਾਹਰ ਖ਼ਾਨ ਨੇ ਚੋਰੀ-ਛਿਪੇ ਹਵੇਲੀ ਦੀ ਦੀਵਾਰ ਨਾਲ ਪੌੜੀ ਲਗਾਈ। ਜਦ ਉਸ ਨੇ ਪੌੜੀ 'ਤੇ ਚੜ੍ਹ ਕੇ ਜ਼ਰਾ ਕੁ ਸਿਰ ਉੱਚਾ ਕੀਤਾ ਤਾਂ ਗੁਰੂ ਜੀ ਨੇ ਉਸ ਨੂੰ ਤੀਰ ਦਾ ਨਿਸ਼ਾਨਾ ਬਣਾ ਕੇ ਉਥੇ ਹੀ ਚਿੱਤ ਕਰ ਦਿੱਤਾ।

ਨਾਹਰ ਖ਼ਾਨ ਦੇ ਡਿੱਗਦਿਆਂ ਹੀ ਗ਼ਨੀ ਖ਼ਾਨ ਨੇ ਅੱਗੇ ਆਉਣ ਦਾ ਹੀਆ ਕੀਤਾ ਤਾਂ ਗੁਰੂ ਜੀ ਨੇ ਗੁਰਜ ਨਾਲ ਉਸ ਦਾ ਸਿਰ ਭੰਨਿਆ ਤੇ ਮਿੱਝ ਕੱਢ ਦਿੱਤੀ। ਸਿਰ ਪਰਨੇ ਥੱਲੇ ਡਿੱਗ ਕੇ ਉਹ ਉਥੇ ਹੀ ਖ਼ਤਮ ਹੋ ਗਿਆ।

ਜਦ ਤੀਜੇ ਜਰਨੈਲ ਮਹਿਮੂਦ ਅਲੀ ਨੇ ਆਪਣੇ ਦੋਹਾਂ ਸਾਥੀਆਂ ਨੂੰ ਇਸ ਤਰ੍ਹਾਂ ਮਰਦੇ ਵੇਖਿਆ ਤਾਂ ਉਹ ਕੰਧ ਦੇ ਓਹਲੇ ਛੁਪਦਾ ਛੁਪਾਉਂਦਾ ਨੱਸ ਗਿਆ।

ਇਹ ਦ੍ਰਿਸ਼ ਦੇਖ ਕੇ ਮੁਗ਼ਲ ਫ਼ੌਜਾਂ ਵਿਚ ਘਬਰਾਹਟ ਫੈਲ ਗਈ। ਨਵਾਬ ਸਰਹਿੰਦ ਅੱਗੇ ਆ ਗਿਆ ਤੇ



ਫ਼ੌਜਾਂ ਨੂੰ ਹੁਕਮ ਦਿੱਤਾ ਕਿ ਇਕੋ ਵਾਰ ਕਿਲ੍ਹੇ 'ਤੇ ਜ਼ੋਰਦਾਰ ਹਮਲਾ ਕੀਤਾ ਜਾਏ। ਫ਼ੌਜਾਂ ਦੇ ਦਸਤੇ ਦੇ ਦਸਤੇ ਅੱਗੇ ਵਧ ਕੇ ਆ ਗਏ। ਕਿਲ੍ਹੇ 'ਤੇ ਜ਼ਬਰਦਸਤ ਧਾਵਾ ਬੋਲਣ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ।

ਗੁਰੂ ਗੋਬਿੰਦ ਸਿੰਘ ਜੀ ਕਿਲ੍ਹੇ ਦੇ ਅੰਦਰ ਬੈਠੇ ਬਾਹਰ ਦਾ ਸਾਰਾ ਨਜ਼ਾਰਾ ਦੇਖ ਰਹੇ ਸਨ। ਆਪ ਹੁਣ ਗੜ੍ਹੀ ਦੀ ਮਮਟੀ 'ਤੇ ਚੜ੍ਹ ਗਏ। ਸਾਹਿਬਜ਼ਾਦਾ ਅਜੀਤ ਸਿੰਘ ਜੀ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਆਪਣੇ ਨਾਲ ਲੈ ਗਏ। ਕਿਲ੍ਹੇ ਦੀਆਂ ਚਹੁੰ ਬਾਹੀਆਂ 'ਤੇ ਵੀ ਕੁਝ ਸਿੰਘ ਖੜੇ ਕਰ ਦਿੱਤੇ। ਦੋ ਸਿੰਘ—ਭਾਈ ਮਦਨ ਸਿੰਘ ਤੇ ਭਾਈ ਗੰਡਾ ਸਿੰਘ, ਗੜ੍ਹੀ ਦੇ ਦਰਵਾਜ਼ੇ 'ਤੇ ਖੜੇ ਹੋ ਗਏ।





ਮੁਗ਼ਲ ਫ਼ੌਜਾਂ ਦੇ ਵੱਡੇ ਹਮਲੇ ਦੇ ਟਾਕਰੇ ਲਈ ਉਨ੍ਹਾਂ ਨੇ ਵੀ ਆਪਣੀ ਪੂਰੀ ਤਿਆਰੀ ਕਰ ਲਈ। ਤੀਰ, ਨੇਜ਼ੇ ਤੇ ਭਾਲੇ ਹੱਥਾਂ ਵਿਚ ਲੈ ਲਏ। ਦੋਵੇਂ ਸਾਹਿਬਜ਼ਾਦੇ ਭੀ ਜੰਗ ਲਈ ਤਿਆਰ ਹੋ ਗਏ। ਇਤਨੀ ਘੱਟ ਗਿਣਤੀ ਵਿਚ ਹੁੰਦਿਆਂ ਭੀ ਉਹ ਚੜ੍ਹਦੀਆਂ ਕਲਾਂ ਵਿਚ ਸਨ। ਵਾਹਿਗੁਰੂ ਅਕਾਲ ਪੁਰਖ ਦੀ ਉਨ੍ਹਾਂ ਨੂੰ ਓਟ ਸੀ ਤੇ ਕਲਗੀਧਰ ਪਿਤਾ ਉਨ੍ਹਾਂ ਦੇ ਨਾਲ ਸਨ। ਮੁਗ਼ਲ ਫ਼ੌਜਾਂ ਤੇ ਘੋੜੇ ਧੂੜ ਉਡਾਉਂਦੇ ਹੋਰ ਨੇੜੇ ਆ ਰਹੇ ਸਨ। ਮਮਟੀ ਦੇ ਬੰਨੇ 'ਤੇ ਬੈਠਾ ਗੁਰੂ ਜੀ ਦਾ ਬਾਜ਼ ਭੀ ਇਹ ਤਮਾਸ਼ਾ ਦੇਖ ਰਿਹਾ ਸੀ। ਬਾਜ਼ਾਂ ਵਾਲੇ ਦਸਮ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਸਾਵਧਾਨ ਖੜੇ ਆਪਣੀ ਫ਼ੌਜ ਦੀ ਪਰਖ ਕਰ ਰਹੇ ਸਨ ਤੇ ਜੰਗ ਦੇ ਟਾਕਰੇ ਲਈ ਵਿਉਂਤ ਬਣਾ ਰਹੇ ਸਨ।

੨੨ ਦਸੰਬਰ, ੧੭੦੪ ਨੂੰ ਚਮਕੌਰ ਵਿਚ ਸੰਸਾਰ ਦਾ ਇਕ ਬੜਾ ਹੀ ਅਨੋਖਾ ਜੰਗ ਸ਼ੁਰੂ ਹੋ ਗਿਆ। ਇਕ ਪਾਸੇ ਗੁਰੂ ਜੀ ਦੀ ਫ਼ੌਜ ਦੇ ਚਾਲੀ



ਸੂਰਮੇ ਸਿੰਘ ਥੱਕੇ, ਭੁੱਖੇ-ਭਾਣੇ ਤੇ ਤਿਹਾਏ ਅਤੇ ਦੂਜੇ ਪਾਸੇ ਮੁਗ਼ਲ ਫ਼ੌਜ ਦੇ ਦਸ ਲੱਖ ਸਿਪਾਹੀ ਸਨ। ਜਦ ਮੁਗ਼ਲ ਫ਼ੌਜ ਨੇ ਕਿਲ੍ਹੇ 'ਤੇ ਜ਼ੋਰਦਾਰ ਹਮਲਾ ਕੀਤਾ ਤਾਂ ਗੁਰੂ ਜੀ ਨੇ ਇਸ ਹਮਲੇ ਦੇ ਟਾਕਰੇ ਪੰਜ-ਪੰਜ ਸਿੰਘਾਂ ਦੇ ਜੱਥੇ ਕਿਲ੍ਹੇ ਤੋਂ ਬਾਹਰ ਭੇਜਣੇ ਸ਼ੁਰੂ ਕਰ ਦਿੱਤੇ। ਬਾਹਰ ਨਿਕਲਦੇ ਸਾਰ ਸਿੰਘਾਂ ਨੇ ਜ਼ੋਰ ਦਾ ਜੈਕਾਰਾ ਛੱਡਿਆ ਤੇ ਅੱਗੇ ਵਧਦੀ ਆ ਰਹੀ ਮੁਗ਼ਲ ਫ਼ੌਜ ਨੂੰ ਟੁੱਟ ਕੇ ਪੈ ਗਏ।

ਉੱਪਰੋਂ ਗੁਰੂ ਜੀ ਨੇ, ਸਾਹਿਬਜ਼ਾਦਿਆਂ ਤੇ ਕਿਲ੍ਹੇ ਦੇ ਉਪਰ ਬੈਠੇ ਸਿੰਘਾਂ ਨੇ ਤੀਰਾਂ ਤੇ ਗੋਲੀਆਂ ਦੀ ਬਾਰਸ਼ ਸ਼ੁਰੂ ਕਰ ਦਿੱਤੀ। ਦੋ ਘੰਟੇ ਘਮਸਾਨ ਦੀ ਲੜਾਈ ਹੋਈ।

ਤਲਵਾਰਾਂ ਤੇ ਢਾਲਾਂ ਦੀ ਜ਼ਬਰਦਸਤ ਟੱਕਰ ਹੋਈ। ਤੀਰ ਤੇ ਨੇਜ਼ੇ ਚੱਲੇ। ਸੈਂਕੜੇ ਮੁਗ਼ਲ ਸਿਪਾਹੀ ਡਿੱਗੇ, ਲੋਥਾਂ ਦੀਆਂ ਲੋਥਾਂ ਢੇਰੀ ਹੋ ਗਈਆਂ। ਇਤਨਾ ਲਹੂ ਵਗਿਆ ਕਿ ਜ਼ਮੀਨ ’ਤੇ ਮਿੱਟੀ ਦਿਸਦੀ ਹੀ ਨਹੀਂ ਸੀ, ਲਹੂ ਦੇ ਘਾਣ ਮਚ ਗਏ।

ਬਹਾਦਰੀ ਦੇ ਜੌਹਰ ਵਿਖਾਉਂਦੇ ਹੋਏ ਪੰਜਾਂ ਸਿੰਘਾਂ ਦਾ ਜੱਥਾ ਸ਼ਹੀਦ ਹੋ ਗਿਆ। ਉਸ ਤੋਂ ਮਗਰੋਂ ਇਕ ਹੋਰ ਜੱਥਾ ਮੈਦਾਨ ਵਿਚ ਨਿਤਰਿਆ। ਅਨੇਕਾਂ ਮੁਗ਼ਲ ਸਿਪਾਹੀਆਂ ਨੂੰ ਮੌਤ ਦੇ ਘਾਟ ਉਤਾਰ ਕੇ ਉਹ ਭੀ ਸ਼ਹੀਦੀ ਪ੍ਰਾਪਤ ਕਰ ਗਏ।

ਸਰਹਿੰਦ ਦੇ ਨਵਾਬ ਵਜ਼ੀਰ ਖ਼ਾਨ ਨੇ ਆਪਣੇ ਜਰਨੈਲ ਨੂੰ ਹੁਕਮ ਦਿੱਤਾ ਕਿ ਗੜ੍ਹੀ ਨੂੰ ਚਾਰੇ ਪਾਸੇ ਤੋਂ ਘੇਰ ਕੇ ਜ਼ਬਰਦਸਤ ਹੱਲਾ ਕੀਤਾ ਜਾਏ।

ਗੁਰੂ ਜੀ ਦੇ ਸਿੰਘਾਂ ਨੇ ਮਹਾਰਾਜ ਨੂੰ ਬੇਨਤੀ ਕੀਤੀ ਕਿ ਉਹ ਸਾਹਿਬਜ਼ਾਦਿਆਂ ਨੂੰ ਨਾਲ ਲੈ ਕੇ ਕਿਲ੍ਹੇ ਤੋਂ ਬਾਹਰ ਚਲੇ ਜਾਣ ਪਰ ਗੁਰੂ ਜੀ ਨੇ ਵਧਦੀ ਆ ਰਹੀ



ਮੁਗ਼ਲ ਫ਼ੌਜ ਵੱਲ ਇਸ਼ਾਰਾ ਕਰ ਕੇ ਕਿਹਾ, "ਉਹ ਦੇਖੋ! ਤੀਰ ਕਿਵੇਂ ਚਲ ਰਹੇ ਹਨ, ਜੋਧੇ ਗੁੱਥਮ-ਗੁੱਥਾ ਹੋ ਰਹੇ ਹਨ।" ਜਿਵੇਂ ਉਨ੍ਹਾਂ ਸੁਣੀ ਅਣਸੁਣੀ ਕਰ ਦਿੱਤੀ ਹੋਵੇ। ਜਦ ਉਨ੍ਹਾਂ ਫੇਰ ਗੱਲ ਦੁਹਰਾਈ ਤਾਂ ਮਹਾਰਾਜ ਕਹਿਣ ਲੱਗੇ, "ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ? ਤੁਸੀਂ ਸਾਰੇ ਸਾਹਿਬਜ਼ਾਦੇ ਹੋ।"

ਗੁਰੂ ਜੀ ਦੇ ਇਹ ਵਾਕ ਸੁਣ ਕੇ ਸਿੰਘ ਲਾ-ਜਵਾਬ ਹੋ ਗਏ। ਜੰਗ ਵਿਚ ਜੂਝਣ ਲਈ ਉਹ ਤਿਆਰ-ਬਰ-ਤਿਆਰ ਖੜੇ ਹੋ ਕੇ ਆਪਣੇ ਹਥਿਆਰਾਂ ਨੂੰ ਸੰਭਾਲਣ ਲੱਗੇ। ਦੋਵੇਂ ਸਾਹਿਬਜ਼ਾਦਿਆਂ ਨੂੰ ਭੀ ਆਪਣੇ ਗੁਰੂ-ਪਿਤਾ ਦੇ ਸ਼ਬਦਾਂ ਤੋਂ ਨਵਾਂ ਉਤਸ਼ਾਹ ਮਿਲਿਆ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਗੁਰੂ ਜੀ ਦੇ ਸਾਹਮਣੇ ਆ ਗਏ ਤੇ ਹੱਥ ਜੋੜ ਕੇ ਆਪਣੇ ਗੁਰੂ-ਪਿਤਾ ਨੂੰ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਜੰਗ ਵਿੱਚ ਜਾਣ ਦੀ ਆਗਿਆ ਦਿੱਤੀ ਜਾਏ। ਮਹਾਰਾਜ ਨੇ ਥਾਪੀ ਦਿੱਤੀ ਤੇ ਅੱਠਾਂ ਸਿੱਖਾਂ ਦਾ ਜੱਥਾ ਨਾਲ ਤੋਰਿਆ।





ਗੁਰੂ ਜੀ ਬੜੇ ਚਾਅ ਨਾਲ ਆਪਣੇ 18 ਸਾਲਾਂ ਦੇ ਬੇਟੇ ਨੂੰ ਜੰਗ ਦੇ ਮੈਦਾਨ ਵਿਚ ਜਾਂਦਿਆਂ ਦੇਖ ਰਹੇ ਸਨ। ਗੜ੍ਹੀ ਤੋਂ ਨਿਕਲਦਿਆਂ ਹੀ ਸਭ ਸਿੰਘਾਂ ਨੇ ਬੜੇ ਜ਼ੋਰ ਨਾਲ ਜੈਕਾਰਾ ਛੱਡਿਆ, "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ!"

ਮੁਗ਼ਲ ਸਿਪਾਹੀ ਅੱਗੇ ਵਧੇ ਤੇ ਸਾਹਿਬਜ਼ਾਦੇ ਨੂੰ ਚਾਰੋਂ ਪਾਸਿਆਂ ਤੋਂ ਘੇਰ ਲਿਆ। ਪਰ ਇਸ ਬੀਰ ਸਪੁੱਤਰ ਨੇ ਤੀਰਾਂ ਦੀ ਅਜਿਹੀ ਬੁਛਾੜ ਕੀਤੀ ਕਿ ਕਈਆਂ ਦੀਆਂ ਛਾਤੀਆਂ ਵਿੰਨ੍ਹ ਦਿੱਤੀਆਂ। ਫੇਰ ਗਰਜ ਕੇ ਲਲਕਾਰਿਆ ਕਿ ਜਿਸ ਦੀ ਦਲੇਰੀ ਹੈ ਉਹ ਸਾਹਮਣੇ ਆ ਕੇ ਲੜੇ। ਕਈ ਮੁਗ਼ਲ ਸਿਪਾਹੀ ਭੱਜ ਕੇ ਅੱਗੇ ਆਏ ਪਰ ਸਾਹਿਬਜ਼ਾਦਾ ਅਜੀਤ ਸਿੰਘ ਨੇ ਅਜਿਹੇ ਕਰਾਰੇ ਵਾਰ ਕੀਤੇ ਕਿ ਉਹ 'ਯਾ ਅਲੀ ਯਾ ਅਲੀ' ਪੁਕਾਰਦੇ ਪਿੱਛੇ ਹਟ ਗਏ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ ਭੀ ਇਕ ਮੁਗ਼ਲ ਸਰਦਾਰ ਨੇ ਕੱਸ ਕੇ ਨੇਜ਼ਾ ਮਾਰਿਆ। ਆਪ ਜੀ ਵਾਲ-ਵਾਲ ਬਚ ਗਏ ਪਰ ਘੋੜਾ ਜ਼ਖਮੀ ਹੋ ਗਿਆ। ਆਪ ਨੇ ਪੈਦਲ ਹੀ ਜੰਗ ਜਾਰੀ ਰੱਖੀ। ਇਕੱਲਿਆਂ ਦੇਖ ਕੇ ਮੁਗ਼ਲ ਫ਼ੌਜ ਦੇ ਸਿਪਾਹੀਆਂ ਨੇ ਇਕੋ ਵਾਰ ਹਮਲਾ ਕਰ ਕੇ ਉਨ੍ਹਾਂ ਨੂੰ ਉਥੇ ਹੀ ਸ਼ਹੀਦ ਕਰ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਕਿਲ੍ਹੇ ਦੀ ਮਮਟੀ 'ਤੇ ਬੈਠੇ ਆਪਣੇ ਬੀਰ ਸਪੁੱਤਰ ਦੇ ਜੌਹਰ ਦੇਖ ਰਹੇ ਸਨ। ਉਸ ਨੂੰ ਸ਼ਹੀਦ ਹੁੰਦਾ ਦੇਖ ਕੇ ਆਪ ਨੇ ਜ਼ੋਰ ਦਾ ਜੈਕਾਰਾ ਛੱਡਿਆ, "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ," ਨਾਲ ਹੀ ਸ਼ੁਕਰ ਵਿਚ ਸਿਰ ਝੁਕ ਗਿਆ। ਆਪਣੇ ਵੱਡੇ ਭਰਾ ਨੂੰ ਜੰਗ ਵਿਚ ਸ਼ਹੀਦ ਹੁੰਦਿਆਂ ਦੇਖ ਕੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਵੀ ਚਾਅ ਚੜ੍ਹਿਆ। ਆਪਣੇ ਗੁਰੂ-ਪਿਤਾ ਜੀ ਤੋਂ ਜੰਗ ਵਿਚ ਜਾਣ ਦੀ ਆਗਿਆ ਮੰਗੀ।

ਗੁਰੂ ਜੀ ਇਹ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਅਸੀਸ ਦੇ ਕੇ ਪੰਜਾਂ ਸਿੰਘਾਂ ਦੇ ਨਾਲ ਉਸ ਨੂੰ ਭੀ ਕਿਲ੍ਹੇ ਤੋਂ ਬਾਹਰ ਘੱਲ ਦਿੱਤਾ।

ਪੌਣੇ ਪੰਦਰਾਂ ਸਾਲਾਂ ਦੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਗਰਜ ਕੇ ਜੈਕਾਰੇ ਬੁਲਾਉਂਦੇ ਰਣ-ਭੂਮੀ ਵਿਚ ਆਣ ਪਹੁੰਚੇ।

ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੇ ਪਹੁੰਚਦਿਆਂ ਜੰਗ ਫੇਰ ਭਖ ਪਈ। ਲੋਥਾਂ





'ਤੇ ਲੋਥਾਂ ਡਿੱਗਣ ਲੱਗ ਪਈਆਂ। ਮੁਗ਼ਲ ਫ਼ੌਜਾਂ ਦੇ ਹੌਸਲੇ ਵਧੇ ਹੋਏ ਸਨ। ਉਨ੍ਹਾਂ ਨੇ ਸਾਹਿਬਜ਼ਾਦਾ ਤੇ ਪੰਜਾਂ ਸਿੰਘਾਂ ਨੂੰ ਪੂਰੀ ਤਰ੍ਹਾਂ ਘੇਰ ਲਿਆ। ਬਹਾਦਰ ਸਪੂਤ ਨੇ ਨੇਜ਼ਾ ਸੰਭਾਲ ਲਿਆ। ਜਿੱਥੇ ਵੀ ਉਨ੍ਹਾਂ ਦਾ ਨੇਜ਼ਾ ਲੱਗਦਾ, ਵੈਰੀ ਨੂੰ ਮਾਰ ਮੁਕਾਉਂਦਾ। ਮੁਗ਼ਲ ਫ਼ੌਜ ਦੇ ਵਧਦੇ ਆ ਰਹੇ ਦਸਤਿਆਂ ਅੱਗੇ ਪੰਜ ਕਿੰਨੀ ਕੁ ਦੇਰ ਟਿਕ ਸਕਦੇ ਸਨ ਪਰ ਉਨ੍ਹਾਂ ਨੇ 'ਸਵਾ ਲਾਖ ਸੇ ਏਕ ਲੜਾਊਂ' ਪ੍ਰਤੱਖ ਕਰ ਵਿਖਾਇਆ। ਮੁਗ਼ਲ ਫ਼ੌਜ ਦੇ ਇਕ ਹੋਰ ਦਸਤੇ ਨੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਪੂਰੀ ਤਰ੍ਹਾਂ ਘੇਰ ਲਿਆ। ਤਲਵਾਰ ਸੂਤ ਕੇ ਸਾਹਿਬਜ਼ਾਦਾ ਬੜੀ ਦੇਰ ਤਕ ਦੁਸ਼ਮਣ ਦੇ ਵਾਰ ਬਚਾਉਂਦੇ ਰਹੇ। ਸੂਰਜ ਛਿਪਣ ਤਕ ਇਹ ਅਣਮੇਚੀ ਜੰਗ ਚੱਲਦੀ ਰਹੀ। ਉਧਰ ਸੂਰਜ ਨੇ ਮੂੰਹ ਲੁਕਾਇਆ, ਏਧਰ ਗੁਰੂ ਗੋਬਿੰਦ ਸਿੰਘ ਜੀ ਦੇ ਚੰਨ ਪੁੱਤਰ ਜੁਝਾਰ ਸਿੰਘ ਜੀ ਸ਼ਹੀਦ ਹੋ ਗਏ। ਗੁਰੂ ਜੀ ਨੇ ਦੂਜੇ ਬੇਟੇ ਨੂੰ ਸ਼ਹੀਦ ਹੁੰਦਿਆਂ ਦੇਖ ਕੇ ਫੇਰ ਜ਼ੋਰ ਦਾ ਜੈਕਾਰਾ ਬੁਲਾਇਆ : "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ, ਸ਼ੁਕਰ ਹੈ, ਅਮਾਨਤ ਅਦਾ ਹੋਈ।" ਕਿਤਨਾ ਅਨੋਖਾ ਪਿਤਾ ਸੀ ਜਿਸ ਨੇ ਦੋਹਾਂ ਬੇਟਿਆਂ ਨੂੰ ਜੰਗ ਵਿਚ ਸ਼ਹੀਦ ਹੋਣ ਲਈ ਆਪ ਘੱਲਿਆ।




ਸੂਰਜ ਦੇ ਛਿਪ ਜਾਣ ਤੇ ਜੰਗ ਬੰਦ ਹੋ
ਗਈ। ਗੜ੍ਹੀ ਦੇ ਅੰਦਰ ਬੈਠੇ
ਸਿੰਘਾਂ ਨੇ ਅਤੇ ਗੁਰੂ ਜੀ
ਨੇ ਰਹਿਰਾਸ ਸਾਹਿਬ ਦਾ
ਪਾਠ ਕੀਤਾ ਤੇ ਫੇਰ
ਅਰਦਾਸ ਕੀਤੀ।
ਅਰਦਾਸ ਮਗਰੋਂ ਗੁਰੂ ਗੋਬਿੰਦ ਸਿੰਘ ਜੀ
ਨੇ ਚਾਰ ਤੀਰ ਮੁਗ਼ਲ ਫ਼ੌਜਾਂ ਦੇ ਜਰਨੈਲਾਂ
ਨੂੰ ਮਾਰੇ ਤੇ ਹਰ ਤੀਰ ਦੇ ਨਾਲ ਇਕ ਚਿੱਠੀ ਬੰਨ੍ਹ ਕੇ ਘੱਲੀ।
ਇਕ ਤੀਰ ਖ਼ੁਆਜਾ ਮਹਿਮੂਦ ਅਲੀ ਦੀ ਪੇਟੀ ਨੂੰ ਲੱਗਾ। ਉਸ ਦੀ
ਚਿੱਠੀ ਵਿੱਚ ਲਿਖਿਆ ਸੀ ਕਿ "ਕਸਮ ਉਠਾ ਕੇ ਫਿਰ ਜਾਣਾ ਦੀਨ ਦੁਨੀ
ਤੋਂ ਫਿਰ ਜਾਣਾ ਹੈ। ਅੱਜ ਤੁਸਾਂ ਦੀਨ ਤੇ ਦੁਨੀ ਦੋਵੇਂ ਗਵਾ ਲਏ ਹਨ।"
ਦੂਜਾ ਤੀਰ ਵਜ਼ੀਰ ਖ਼ਾਨ ਦੇ ਘੋੜੇ ਨੂੰ ਮਾਰਿਆ। ਚਿੱਠੀ ਵਿੱਚ ਅੰਕਿਤ ਸੀ,
"ਕਸਮ ਖਾ ਕੇ ਜੋ ਬੇਈਮਾਨ ਹੁੰਦਾ ਹੈ, ਉਹ ਦੋਜ਼ਖ ਦੀ ਅੱਗ ਵਿੱਚ ਸੜਦਾ ਹੈ।
ਜੋ ਯਕੀਨ ਰੱਖਦਾ ਹੈ, ਓਹੋ ਉੱਚਾ ਹੁੰਦਾ ਹੈ।" ਤੀਜਾ ਤੀਰ ਲਾਹੌਰ ਦੇ ਸੂਬੇ ਜ਼ਬਰਦਸਤ ਖਾਂ
ਦੀ ਪੱਗ ਨੂੰ ਲੱਗਾ ਅਤੇ ਚਿੱਠੀ ਵਿੱਚ ਦਰਜ ਸੀ, "ਕੁਰਾਨ ਦੀ ਕਸਮ ਨੂੰ
ਤੋੜਨ ਵਾਲਾ ਦੋਜ਼ਖ ਵਿੱਚ ਹੀ ਪਏਗਾ। ਓਹ ਸਮਾਂ ਆ ਰਿਹਾ ਹੈ ਜਦ ਸਾਰੇ
ਸੂਬੇ ਵਿੱਚ ਸਿੰਘ ਹਲਚਲ ਮਚਾਉਣਗੇ।"
ਚੌਥਾ ਤੀਰ ਅਜਮੇਰ ਚੰਦ ਦੀ
ਲੱਤ ਵਿੱਚ ਵੱਜਾ। ਉਸ
ਵਿੱਚ ਚੇਤਾਵਨੀ ਸੀ, "ਤੈਨੂੰ
ਅਰਾਮ ਕਦੇ ਨਹੀਂ
ਮਿਲੇਗਾ ਪਰ
ਸਾਡਾ ਰਾਖਾ
ਅਕਾਲ ਪੁਰਖ ਹੈ।"




ਗੜ੍ਹੀ ਵਿਚ ਰਹਿ ਗਏ ਬਾਕੀ ਸਿੰਘਾਂ ਨੂੰ ਸੰਬੋਧਨ ਕਰਦੇ ਗੁਰੂ ਜੀ ਨੇ ਕਿਹਾ: "ਸਾਡੇ ਸਾਹਮਣੇ ਹੁਣ ਸੂਰਮਿਆਂ ਵਾਂਗ ਜਾਨ ਵਾਰ ਦੇਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ। ਸਾਡੇ ਲਹੂ ਦੀ ਇਕ ਬੂੰਦ ਵੀ ਵਿਅਰਥ ਨਹੀਂ ਜਾਵੇਗੀ। ਜਦ ਤੱਕ ਸਾਡਾ ਨਾਂ-ਨਿਸ਼ਾਨ ਬਾਕੀ ਰਹੇਗਾ, ਵੈਰੀਆਂ ਨੂੰ ਖ਼ੂਨ ਦਾ ਬਦਲਾ ਖ਼ੂਨ ਨਾਲ ਦੇਣਾ ਹੀ ਪਏਗਾ।"

ਆਪਣੇ ਬਹਾਦਰ ਸਿੰਘਾਂ ਨੂੰ ਅਸ਼ੀਰਵਾਦ ਦਿੰਦੇ ਕਿਹਾ:

"ਸਿੱਖ ਨੂੰ ਸਦਾ ਚਾਰ ਓਟਾਂ ਹਨ—ਪਹਿਲੀ ਓਟ ਅਕਾਲ ਪੁਰਖ ਦੀ, ਦੂਜੀ ਸਤਿਗੁਰੂ ਦੀ, ਤੀਜੀ ਸਾਧ ਸੰਗਤ ਦੀ ਤੇ ਚੌਥੀ ਆਪਣੀ। ਸੋ ਇਨ੍ਹਾਂ ਚਹੁੰ ਓਟਾਂ ਦੇ ਸਹਾਰੇ ਡਟੇ ਰਹਿਣਾ। ਰਣਭੂਮੀ ਵਿਚ ਪਿੱਠ ਨਹੀਂ ਵਿਖਾਉਣੀ ਤੇ ਸਦਾ ਆਪਣੇ ਧਰਮ ਦੀ ਲਾਜ ਰੱਖਣੀ।"



ਗੜ੍ਹੀ ਵਿਚ ਰਹਿ ਗਏ ਬਾਕੀ ਦਸ ਸਿੰਘਾਂ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਦਸ਼ਾ ਕੋਈ ਚੰਗੀ ਨਹੀਂ ਹੈ, ਇਸ ਲਈ ਗੜ੍ਹੀ ਛੱਡਣੀ ਹੀ ਠੀਕ ਹੈ। ਪਰ ਗੁਰੂ ਜੀ ਮੰਨ ਨਹੀਂ ਸਨ ਰਹੇ। ਸਿੰਘਾਂ ਨੇ ਮਤਾ ਪਕਾਇਆ ਕਿ ਗੁਰੂ ਜੀ ਦੀ ਅਗਵਾਈ ਦੀ ਪੰਥ ਨੂੰ ਬੜੀ ਜ਼ਰੂਰਤ ਹੈ। ਇਸ ਲਈ ਉਨ੍ਹਾਂ ਨੂੰ ਕਿਲ੍ਹਾ ਛੱਡ ਦੇਣਾ ਚਾਹੀਦਾ ਹੈ। ਉਨ੍ਹਾਂ ਨੇ ਪੰਜ ਪਿਆਰੇ ਚੁਣੇ ਤੇ ਭਾਈ ਦਇਆ ਸਿੰਘ ਜੀ ਦੀ ਅਗਵਾਈ ਹੇਠ ਗੁਰੂ ਜੀ ਦੇ ਸਾਹਮਣੇ ਇਹ ਮਤਾ ਪੇਸ਼ ਕਰ ਕੇ ਹੁਕਮ ਦਿੱਤਾ ਕਿ ਗੁਰੂ ਜੀ ਉਸੇ ਰਾਤ ਹਵੇਲੀ ਛੱਡ ਜਾਣ। 'ਆਪੇ ਗੁਰੁ ਚੇਲਾ' ਅਖਵਾਉਣ ਵਾਲੇ ਗੁਰੂ ਨੂੰ ਪੰਜਾਂ ਪਿਆਰਿਆਂ



ਦਾ ਹੁਕਮ ਮੰਨਣਾ ਪਿਆ ਪਰ ਉਨ੍ਹਾਂ ਨੇ ਸ਼ਰਤ ਲਗਾਈ ਕਿ ਉਹ ਗੜ੍ਹੀ ਛੱਡਦਿਆਂ ਦੁਸ਼ਮਣ ਨੂੰ ਵੰਗਾਰ ਕੇ ਜਾਣਗੇ।

ਦਸਮੇਸ਼ ਪਿਤਾ ਨੇ ਆਪਣੇ ਨਾਲ ਤਿੰਨ ਸਿੰਘ—ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਲੈ ਜਾਣ ਦਾ ਫੈਸਲਾ ਕੀਤਾ। ਆਪਣੇ ਮੁਹਾਂਦਰੇ ਨਾਲ ਮਿਲਦੇ ਭਾਈ ਸੰਗਤ ਸਿੰਘ ਨੂੰ ਕਲਗ਼ੀ ਲਗਾ ਕੇ ਆਪਣਾ ਪੁਸ਼ਾਕਾ ਪਹਿਨਾ ਕੇ ਉੱਚੀ ਮਮਟੀ 'ਤੇ ਬਿਠਾ ਦਿੱਤਾ।

ਅੱਧੀ ਰਾਤ ਮਗਰੋਂ ਗੁਰੂ ਜੀ ਬੁਰਜ ਉਪਰ ਖਲੋ ਕੇ ਆਪ ਨਰਸਿੰਘਾ ਵਜਾ ਕੇ ਹਵੇਲੀ ਤੋਂ ਬਾਹਰ ਨਿਕਲੇ ਤੇ ਇਕ ਉੱਚੀ ਟਿੱਬੀ 'ਤੇ ਚੜ੍ਹ ਕੇ ਤਿੰਨ ਵਾਰ ਕਿਹਾ—

"ਪੀਰੇ ਹਿੰਦ ਮੇ ਰਵੱਦ"

ਹਿੰਦ ਦਾ ਪੀਰ ਚੱਲਿਆ ਹੈ।

ਮੁਗ਼ਲ ਫ਼ੌਜਾਂ ਵਿਚ ਖਲਬਲੀ ਮਚ ਗਈ। ਉਭੜਵਾਹੇ ਉੱਠੇ, ਕੋਈ ਉੱਚੀ ਟਿੱਬੀ ਵੱਲ ਦੌੜੇ। ਮਿਸ਼ਾਲਚੀ ਰਾਹ ਦਿਖਾ ਰਿਹਾ ਸੀ। ਗੁਰੂ ਜੀ ਨੇ ਮਿਸ਼ਾਲਚੀ ਦਾ ਅਜਿਹਾ ਨਿਸ਼ਾਨਾ ਬਣਾਇਆ ਕਿ ਮਿਸ਼ਾਲ ਹੇਠਾਂ ਡਿੱਗ ਪਈ ਤੇ ਬੁਝ ਗਈ। ਦਿਨ ਚੜ੍ਹਦੇ ਤੱਕ ਗੁਰੂ ਜੀ ਬਹੁਤ ਦੂਰ ਨਿਕਲ ਗਏ। ਗੜ੍ਹੀ ਵਿਚ ਰਹਿ ਗਏ ਬਾਕੀ ਸੱਤ ਸਿੰਘਾਂ ਨੇ ਤਾਂ ਆਪਣੀਆਂ ਜਾਨਾਂ ਵਾਰਨ ਦਾ ਪ੍ਰਣ ਕੀਤਾ ਹੋਇਆ ਸੀ। ਪਹੁ ਫੁਟਦਿਆਂ ਜਦ ਮੁਗ਼ਲ ਫ਼ੌਜਾਂ ਨੇ ਕਿਲ੍ਹੇ 'ਤੇ ਹਮਲਾ ਕੀਤਾ ਤਾਂ ਕਿਲ੍ਹੇ ਦਾ ਦਰਵਾਜ਼ਾ ਖੋਲ੍ਹ ਕੇ ਸੱਤ ਸਿੰਘ ਤਲਵਾਰਾਂ ਧੂਹ ਕੇ ਜੈਕਾਰੇ ਗਜਾਉਂਦੇ ਬਾਹਰ ਆਏ। ਇਕ ਇਕ ਸਿੰਘ ਨੇ ਕਈ ਮੁਗ਼ਲ ਫ਼ੌਜੀਆਂ ਨੂੰ ਮੌਤ ਦੇ ਘਾਟ ਉਤਾਰਿਆ। ਇਸ ਤਰ੍ਹਾਂ ਇਸ ਇਤਿਹਾਸਕ ਜੰਗ ਵਿਚ ਜੂਝਦੇ ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜ ਦੇ ਸੱਤ ਸਿੰਘਾਂ





ਨੇ ਇਸ ਅਣਮੇਚੀ ਲੜਾਈ ਵਿਚ ਮੁਗ਼ਲਾਂ ਨਾਲ ਬੜੀ ਜ਼ਬਰਦਸਤ ਟੱਕਰ ਲਈ। ਇਨ੍ਹਾਂ ਨੇ ਭੀ ਗੁਰੂ ਜੀ ਦੇ ਕਹੇ ਵਾਕ ਸੱਚ ਕਰ ਦਿਖਾਏ - "ਸਵਾ ਲਾਖ ਸੇ ਏਕ ਲੜਾਊਂ। ਤਬੈ ਗੋਬਿੰਦ ਸਿੰਘ ਨਾਮ ਕਹਾਊਂ।" ਆਪਣੇ ਕਲਗ਼ੀਆਂ ਵਾਲੇ ਗੁਰੂ ਜੀ ਦੀ ਅਤੇ ਸਿੱਖ ਪੰਥ ਦੀ ਲਾਜ ਰੱਖੀ ਤੇ ਵਾਰੋ-ਵਾਰੀ ਸ਼ਹੀਦੀ ਪਾ ਕੇ ਰਹਿੰਦੀ ਦੁਨੀਆਂ ਤੱਕ ਆਪਣੀ ਕੁਰਬਾਨੀ ਦੀ ਲਾਸਾਨੀ ਮਿਸਾਲ ਕਾਇਮ ਕਰ ਗਏ।

ਇਨ੍ਹਾਂ ਸੱਤਾਂ ਸ਼ਹੀਦਾਂ ਵਿਚ ਇਕ ਕਲਗ਼ੀ ਵਾਲੇ ਵਰਗੀ ਸੋਹਣੀ ਪੁਸ਼ਾਕ ਪਹਿਨੇ ਹੋਏ ਸਿੰਘ ਨੂੰ ਦੇਖ ਕੇ ਮੁਗ਼ਲਾਂ ਨੇ ਸਮਝਿਆ ਕਿ ਸਿੱਖਾਂ ਦਾ ਗੁਰੂ ਗੋਬਿੰਦ ਸਿੰਘ ਭੀ ਸ਼ਹੀਦ ਹੋ ਗਿਆ ਹੈ। ਉਨ੍ਹਾਂ ਨੇ ਬੜੀ ਖੁਸ਼ੀ ਨਾਲ ਆਪਣੇ ਜਰਨੈਲਾਂ ਨੂੰ ਜਾ ਕੇ ਖ਼ਬਰ ਦਿੱਤੀ, ਪਰ ਇਹ ਤਾਂ ਉਨ੍ਹਾਂ ਦਾ ਭੁਲੇਖਾ ਸੀ। ਗੁਰੂ ਗੋਬਿੰਦ ਸਿੰਘ ਜੀ ਤਾਂ ਉਨ੍ਹਾਂ ਦੀ ਪਹੁੰਚ ਤੋਂ ਬੜੀ ਦੂਰ ਜੰਗਲਾਂ ਜੂਹਾਂ ਵਿਚੋਂ ਲੰਘਦੇ ਰਾਤ ਨੂੰ ਮਾਛੀਵਾੜੇ ਦੇ ਜੰਗਲ ਵਿਚ ਜਾ ਪਹੁੰਚੇ ਸਨ।




ਮਾਛੀਵਾੜੇ ਦੇ ਜੰਗਲਾਂ ਵਿਚ ਵਿਚਰਦੇ ਵਾਹਿਗੁਰੂ ਅਕਾਲ ਪੁਰਖ ਨੂੰ ਸੰਬੋਧਨ ਕਰਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਨੇ ਉਹ ਸ਼ਬਦ ਉਚਾਰਿਆ ਸੀ, ਜੋ ਅਸੀਂ ਨਿਤ ਗਾਉਂਦੇ ਹਾਂ :

**ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ ॥**
**ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ ॥**
**ਸੂਲ ਸੁਰਾਹੀ ਖੰਜਰੁ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ ॥**
**ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆਂ ਦਾ ਰਹਿਣਾ ॥**

(ਦਸਮ ਗ੍ਰੰਥ, ਪੰਨਾ ੭੧੧)

ਤਿੰਨਾਂ ਦਿਨਾਂ ਮਗਰੋਂ ਆਪ ਦੇ ਸਿਦਕੀ ਸਿੱਖ ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਗੁਰੂ ਜੀ ਕੋਲ ਪਹੁੰਚ ਗਏ। ਆਪ ਦਾ ਇਕ ਪਹਿਲਾ ਸੇਵਕ ਗੁਲਾਬਾ ਵੀ ਮਿਲ ਗਿਆ। ਨਬੀ ਖ਼ਾਨ ਤੇ ਗ਼ਨੀ ਖ਼ਾਨ ਪਠਾਣ, ਜੋ ਗੁਰੂ ਜੀ ਲਈ ਚੰਗੇ ਘੋੜੇ ਢੂੰਡ ਕੇ ਲਿਆਇਆ ਕਰਦੇ ਸਨ, ਉਹ ਭੀ ਆ ਗਏ।

ਗੁਰੂ ਜੀ ਨੂੰ ਇਹ ਭੀ ਖ਼ਬਰ ਮਿਲ ਗਈ ਕਿ ਆਪ ਜੀ ਦੇ ਛੋਟੇ ਦੋ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਜੀ ਤੇ ਫ਼ਤਹ ਸਿੰਘ ਜੀ ਨੂੰ ਨਵਾਬ ਸਰਹਿੰਦ ਦੇ ਹੁਕਮ ਨਾਲ ਦੀਵਾਰਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ ਹੈ। ਗੁਰੂ ਸਾਹਿਬ ਨੂੰ ਇਹ ਭੀ ਦੱਸਿਆ ਗਿਆ ਕਿ ਬਹਾਦਰ ਸਾਹਿਬਜ਼ਾਦਿਆਂ ਨੂੰ ਬਥੇਰੇ ਲਾਲਚ ਦਿੱਤੇ ਗਏ ਪਰ ਅਖ਼ੀਰ ਤਕ ਉਹ ਡਟੇ ਰਹੇ ਤੇ ਧਰਮ ਦੀ ਲਾਜ ਰੱਖੀ। ਮਾਤਾ ਗੁਜਰੀ ਜੀ ਦੇ ਸਰੀਰ ਤਿਆਗ ਦੇਣ ਬਾਰੇ ਭੀ ਗੁਰੂ ਜੀ ਨੂੰ ਪਤਾ ਲੱਗਾ। ਗੁਰੂ ਜੀ ਨੇ ਕਾਹੀ ਦੇ ਬੂਟੇ ਨੂੰ ਤੀਰ ਦੀ ਨੋਕ ਨਾਲ ਉਖੇੜ ਕੇ ਫ਼ਰਮਾਇਆ :-

**ਇਹ ਮੁਗ਼ਲ ਰਾਜ ਹੁਣ ਜੜ੍ਹੋਂ ਪੁਟਿਆ ਗਿਆ।**

ਲਾਸਾਨੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਰ ਨਿਵਾ ਕੇ ਵਾਹਿਗੁਰੂ ਦਾ ਸ਼ੁਕਰ ਕੀਤਾ ਕਿ ਆਪ ਦੀ ਅਮਾਨਤ ਆਪ ਪਾਸ ਪੁੱਜ ਗਈ ਹੈ।





ਮਾਛੀਵਾੜੇ ਤੋਂ ਚੱਲ ਕੇ ਗੁਰੂ ਜੀ ਕਨੇਚ, ਜੱਟਪੁਰਾ, ਧਲਿਆਣੀ, ਚੱਕਰ, ਤਖਤੂਪੁਰਾ ਤੇ ਮਸੇਲ ਪਿੰਡਾਂ ਵਿਚੋਂ ਹੁੰਦੇ ਹੋਏ ਦੀਨਾ ਪਿੰਡ ਜਾ ਪੁੱਜੇ। ਏਥੇ ਆਪ ਜੀ ਨੇ ਭਾਈ ਦੇਸੂ ਤਰਖਾਣ ਦੇ ਚੁਬਾਰੇ ਵਿਚ ਟਿਕਾਣਾ ਕੀਤਾ। ਕੁਝ ਦਿਨਾਂ ਮਗਰੋਂ ਆਪ ਦੀਨਾ ਤੋਂ ਕਾਂਗੜੇ ਚਲੇ ਗਏ। ਉਥੋਂ ਬਾਦਸ਼ਾਹ ਔਰੰਗਜ਼ੇਬ ਨੂੰ ਫ਼ਾਰਸੀ ਕਵਿਤਾ ਵਿਚ ਇਕ ਲੰਮੀ ਚਿੱਠੀ ਲਿਖੀ ਜਿਸ ਨੂੰ 'ਜ਼ਫ਼ਰਨਾਮਾ' ਕਿਹਾ ਜਾਂਦਾ ਹੈ।

ਇਸ ਚਿੱਠੀ ਵਿਚ ਗੁਰੂ ਸਾਹਿਬ ਨੇ ਔਰੰਗਜ਼ੇਬ ਨੂੰ ਕਿਹਾ—ਤੈਨੂੰ ਮਾਣ ਹੈ ਆਪਣੀਆਂ ਫ਼ੌਜਾਂ ਅਤੇ ਹਕੂਮਤ ਉੱਤੇ, ਮੈਨੂੰ ਮਾਣ ਹੈ ਆਪਣੇ ਪ੍ਰਭੂ ਉੱਤੇ।

ਤੂੰ ਦੇਸ਼ ਦਾ ਬਾਦਸ਼ਾਹ ਜ਼ਰੂਰ ਹੈਂ ਪਰ ਧਰਮ ਈਮਾਨ ਤੋਂ ਬਹੁਤ ਦੂਰ ਹੈਂ।

ਨਾਲ ਹੀ ਉਸ ਨੂੰ ਲਿਖਿਆ—ਚਾਰ ਚਿੰਗਾੜੀਆਂ ਬੁਝਾਉਣ ਨਾਲ ਅੱਗ ਨਹੀਂ ਬੁਝ ਜਾਂਦੀ। ਕਿਸੇ ਦੇ ਖ਼ੂਨ ਦਾ ਪਿਆਸਾ ਹੋਣਾ ਠੀਕ ਨਹੀਂ। ਖ਼ੁਦਾ (ਰੱਬ) ਤੇਰਾ ਭੀ ਲਹੂ ਤਲਵਾਰ ਨਾਲ ਹੀ ਵਗਾਏਗਾ।

ਗੁਰੂ ਜੀ ਨੇ ਇਹ ਵੀ ਸਪੱਸ਼ਟ ਕੀਤਾ ਕਿ ਜਦ ਹੋਰ ਸਭ ਹੀਲੇ ਬੇਕਾਰ ਹੋ ਜਾਣ ਤਾਂ ਆਪਣੀ ਰੱਖਿਆ ਲਈ ਤਲਵਾਰ ਚਲਾਉਣਾ ਨਾ ਸਿਰਫ਼ ਠੀਕ ਹੈ, ਸਗੋਂ ਧਰਮ ਵੀ ਹੈ।

ਅੰਤ ਵਿਚ ਲਿਖਿਆ—ਤੂੰ ਖ਼ਬਰਦਾਰ ਹੋ, ਖ਼ਾਲਸਾ ਪੈਦਾ ਹੋਇਆ ਹੈ, ਤੇਰੇ ਵਰਗੇ ਬੁੱਤਾਂ ਨੂੰ ਢਾਹੁਣ ਵਾਲਾ ਅਜਿਹਾ ਖ਼ਾਲਸਾ ਪੈਦਾ ਹੋਇਆ ਹੈ ਜਿਸ ਦੇ ਸਾਹਮਣੇ ਆਦਰਸ਼ ਹੈ:

**ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥**
**ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਅਪਨੀ ਜੀਤ ਕਰੋਂ ॥**
**ਅਰੁ ਸਿਖ ਹੌਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ ॥**
**ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ ॥**

ਕਿਆ ਸੋਹਣਾ ਲਿਖਿਆ ਹੈ ਜੋਗੀ ਅਲਾਹਯਾਰ ਖ਼ਾਨ ਨੇ ਕਿ :

**ਬਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ।**
**ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਏ।**
**ਚਮਕ ਹੈ ਮਿਹਰ ਕੀ ਚਮਕੌਰ ਤੇਰੇ ਜ਼ match ਮੇਂ।**
**ਯਹੀਂ ਸੇ ਬਨ ਕੇ ਸਿਤਾਰੇ ਸ਼ਮਾ ਕੇ ਲੀਏ।**



